ਗਿਆਨ-ਵਿਗਿਆਨ ਤੇ ਚਿੰਤਨ ਦੀ ਅਵਾਜ਼

TARAKSHEEL SOCIETY PUNJAB (REGD.)
TSP
BE RATIONALIST

# ਤਰਕਸ਼ੀਲ

ਜਨਵਰੀ-ਫਰਵਰੀ 2008



ਖ਼ੁਸ਼ਆਮਦੀਦ
2008

**ਅੰਦਰ ਪੜ੍ਹੋ :**



10/-

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ............................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

**ਸੰਪਾਦਕੀ ਕਾਮੇ :**
ਰਾਮ ਸਵਰਨ ਲੱਖੇਵਾਲੀ
ਜਸਵੰਤ ਮੁਹਾਲੀ
ਗੁਰਮੀਤ ਖਰੜ
ਵਿਜੈ ਬੰਬੇਲੀ

**ਮੁੱਖ ਪ੍ਰਬੰਧਕ :**
ਸੁਖਵਿੰਦਰ ਬਾਗਪੁਰ
01821-261338 (O)
94174 27538 (M)

**ਟਾਈਪ ਸੈਟਿੰਗ :**
ਦੀਪਕ ਸੋਨੀ
ਜਿੰਦਰ ਬਾਗਪੁਰ

**ਚੰਦੇ :**

| | |
|---|---|
| ਲਾਈਫ਼ | 500 ਰੁਪਏ |
| ਸਲਾਨਾ | 50 ਰੁਪਏ |
| ਵਿਦੇਸ਼ | 6 ਪੌਂਡ ਜਾਂ 10 ਡਾਲਰ |
| ਵਿਦੇਸ਼ੀ ਲਾਈਫ਼ | 2500 ਰੁਪਏ |

ਚੰਦੇ ਅਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ. ਲਿਖਿਆ ਜਾਵੇ

ਸੰਪਰਕ, ਰਚਨਾਵਾਂ ਅਤੇ ਚੰਦਿਆਂ ਲਈ :
ਮੁੱਖ ਦਫ਼ਤਰ
ਤਰਕਸ਼ੀਲ ਚੌਂਕ, ਸੰਘੇੜਾ ਬਾਈਪਾਸ
ਬਰਨਾਲਾ (ਪੰਜਾਬ) 148101
ਫੋਨ: 01679-241466
ਮੋਬਾ : 98769-53561

ਸੰਪਾਦਕ, ਮਾਲਕ, ਪ੍ਰਿੰਟਰ ਅਤੇ ਪ੍ਰਕਾਸ਼ਕ ਅਵਤਾਰ ਐਸ. ਗੋਂਦਾਰਾ ਐਡਵੋਕੇਟ ਨੇ ਅੱਪੂ ਆਰਟ ਪ੍ਰੈਸ, ਸ਼ਾਹਕੋਟ (ਜਲੰਧਰ) ਤੋਂ ਪ੍ਰਿੰਟ ਕਰਵਾਕੇ ਜਿਲਾ ਕਚਿਹਿਰੀਆਂ ਫਰੀਦਕੋਟ ਤੋਂ ਜਾਰੀ ਕੀਤਾ।


**ਸੰਪਾਦਕੀ**

# ਆਜ਼ਾਦੀ ਦੇ ਰਾਹ ਤੇ ....

ਪਿਛਲੇ ਵਰ੍ਹੇ ਅਤੇ ਆਉਣ ਵਾਲੇ ਸਾਲ ਦੀ ਅਣਦਿਸਦੀ ਸਰਹੱਦ ਤੇ ਖੜ੍ਹ ਕੇ, ਜਦੋਂ ਅੱਗੇ ਪਿੱਛੇ ਝਾਤ ਮਾਰੀਏ ਤਾਂ ਦਿਸਹੱਦਿਆਂ ਤੇ ਅਸੀਮ ਸੰਭਾਵਨਾਵਾਂ ਦੇ ਨਾਲ-ਨਾਲ, ਇਨਸਾਫ ਮੰਗਦੇ ਬੰਦਿਆਂ ਦੇ ਪੈਰਾਂ 'ਚ ਰੋਕਾਂ ਅਤੇ ਟੋਕਾਂ ਦੇ ਪੈਖੜ ਪਏ ਹੋਏ ਦਿਸਦੇ ਹਨ। ਜਿੱਥੇ ਵਾਧਿਆਂ ਦੇ ਸੂਚਕ ਅੰਕਾਂ ਦਾ ਗ੍ਰਾਫ ਉਤਾਂਹ ਵੱਲ ਜਾ ਰਿਹਾ ਹੈ, ਉੱਥੇ ਚੀਜ਼ਾਂ ਨਾਲ ਭਰੇ ਬਜ਼ਾਰਾਂ ਦੇ ਸਾਹਮਣੇ ਆਮ ਬੰਦਾ ਆਪਣੇ ਆਪ ਨੂੰ ਹੱਥਲ ਮਹਿਸੂਸ ਕਰ ਰਿਹਾ ਹੈ। ਗਲੋਬਲਾਈਜੇਸ਼ਨ ਦੇ ਇਸ ਦੌਰ 'ਚ, ਸੂਚਨਾ ਟੈਕਨੌਲੋਜੀ ਨੇ ਸਮੁੱਚੀ ਦੁਨੀਆਂ ਨੂੰ ਸਮੇਟ ਕੇ ਬੁੱਕਲ 'ਚ ਲੈ ਆਉਣ ਦੇ ਸਾਧਨ ਪੈਦਾ ਕਰ ਲਏ ਹਨ। ਸੰਭਾਵਨਾਵਾਂ ਅਤੇ ਸੀਮਤਾਈਆਂ ਦੇ ਵਿਰੋਧ 'ਚੋਂ ਨਿਆਂਕਾਰੀ ਜੱਦੋ-ਜਹਿਦਾਂ ਦੇ ਨਾਲ-ਨਾਲ, ਫੰਡਰ ਕਿਸਮ ਦੇ ਅੰਨ੍ਹੇ ਭੇੜ ਵੀ ਪੈਦਾ ਹੋ ਰਹੇ ਹਨ। ਮਨੁੱਖੀ ਆਜ਼ਾਦੀ ਦੇ ਦੁਰਗਮ ਸ਼ਾਹਰਾਹ ਦੇ ਨਾਲ ਨਾਲ ਚਲਦੀਆਂ ਇਹ ਪਗਡੰਡੀਆਂ ਹਨ, ਜੋ ਇਨ੍ਹਾਂ ਉੱਪਰ ਚੱਲਣ ਵਾਲੇ ਨੂੰ ਕਿਤੇ ਨਹੀਂ ਲੈ ਕੇ ਜਾਂਦੀਆਂ। ਹੁਣੇ ਹੁਣੇ ਸ਼ਹੀਦ ਭਗਤ ਸਿੰਘ ਦੇ ਸ਼ਤਾਬਦੀ ਸਮਾਰੋਹਾਂ 'ਚ ਅਸੀਂ ਅਜ਼ਾਦੀ ਦੇ ਮਹਾਂ ਸੰਗਰਾਮ 'ਚ ਆਪਣਾ ਵਿਚਾਰਧਾਰਕ ਰੋਲ ਅਦਾ ਕਰਨ ਲਈ ਪ੍ਰਤੀਬੱਧਤਾ ਦੁਹਰਾਈ ਹੈ ਅਤੇ ਅਜਾਦੀ ਦੇ ਰਾਹ 'ਚ ਆਉਂਦੇ ਵਿਚਾਰਧਾਰਕ ਗਤੀਰੋਧਕਾਂ ਦੀ ਨਿਸ਼ਾਨਦੇਹੀ ਕੀਤੀ ਹੈ। ਇਹ ਬੰਦੇ ਨੂੰ ਖੂਹ ਦਾ ਡੱਡੂ ਬਣਾਉਂਦੇ ਹਨ। ਸਵੈ ਕੇਂਦਰਿਤ ਕਰਦੇ ਹਨ। ਸਮਾਜਿਕ ਸਰੋਕਾਰਾਂ ਤੋਂ ਬੇਮੁੱਖ ਕਰਦੇ ਹਨ। ਇਹ ਗਤੀਰੋਧਕ ਕਿਸਮਤਵਾਦ, ਪੁੰਨ-ਪਾਪ, ਸ਼ਗਨ-ਅਪਸ਼ਗਨ ਦੇ ਵਹਿਮ ਭਰਮ, ਨਰਕ-ਸਵਰਗ ਅਤੇ ਆਵਾਗੌਣ ਦੇ ਅੰਧਵਿਸ਼ਵਾਸ, ਕੱਟੜਵਾਦ ਅਤੇ ਪਿਛਾਂਹ ਖਿੱਚੂ ਰਵਾਇਤਾ ਦੇ ਰੂਪ ਵਿੱਚ ਲੋਕਾਈ ਦੇ ਵੱਡੇ ਹਿੱਸੇ ਦੀ ਜੀਵਨ ਜਾਂਚ ਦਾ ਹਿੱਸਾ ਹਨ। ਇਨ੍ਹਾਂ ਖਿਲਾਫ਼ ਆਪਣੀਆਂ ਮੁਹਿੰਮਾਂ ਕਰਕੇ, ਤਰਕਸ਼ੀਲ ਕਾਫ਼ਲੇ ਨੇ ਜਨ ਸਮੂਹ ਦੇ ਇੱਕ ਹਿੱਸੇ 'ਚ ਆਪਣੀ ਪਛਾਣ ਬਣਾਈ ਹੈ, ਵਿਸ਼ਵਾਸ ਯੋਗਤਾ ਸਥਾਪਿਤ ਕੀਤੀ ਹੈ। ਹਾਲੇ ਵੱਡੀ ਗਿਣਤੀ ਨੂੰ ਸਾਡੀ ਉਡੀਕ ਹੈ। ਲੰਘ ਗਿਆ ਸਮਾਂ ਭਾਈਚਾਰਕ ਨਾਕਾਬੰਦੀਆਂ ਤੇ ਫ਼ਤਵਿਆਂ ਦੇ ਧੂੰਏਂ ਨਾਲ ਭਰਿਆ ਰਿਹਾ ਹੈ, ਜਿਸ ਨੂੰ ਭਾਂਬੜਾ 'ਚ ਬਦਲਣ ਦੀਆਂ ਨਿਰੰਤਰ ਕੋਸ਼ਿਸ਼ਾਂ ਜਾਰੀ ਹਨ। ਬਾਹਰਮੁਖੀ ਹਾਲਤਾਂ, ਜਿੱਥੇ ਵੱਡੀਆਂ ਪਾਲਾਬੰਦੀਆਂ ਦੀ ਮੰਗ ਕਰ ਰਹੀਆਂ ਹਨ ਉੱਥੇ ਅਣਜਾਣ ਸ਼ੋਸ਼ਿਤ ਵਰਗ ਦਾ ਵੱਡਾ ਹਿੱਸਾ, ਆਪਣੇ ਆਪ ਦੀ, ਇਲਾਕਾਈ ਤੇ ਫ਼ਿਰਕੂ ਕਿਲੇਬੰਦੀ ਕਰਨ ਦੀ ਅੰਨ੍ਹੀ ਦੌੜ 'ਚ ਸ਼ਾਮਿਲ ਹੈ। ਉਹ ਇਸੇ ਵਿੱਚ ਹੀ ਆਪਣਾ ਸੁਖ਼ ਤੇ ਸੁਰੱਖਿਅਤਾ ਦਾ ਭਰਮ ਪਾਲ ਰਿਹਾ ਹੈ। ਮਨੋਰਥਹੀਣਤਾ ਦਾ ਸ਼ਿਕਾਰ, ਕੁਝ ਹਿੱਸੇ ਨਸ਼ਿਆਂ 'ਤੇ ਟੇਕ ਰੱਖ ਰਹੇ ਹਨ ਤੇ ਕਈਆਂ ਨੇ ਖ਼ੁਦਕਸ਼ੀ ਨੂੰ ਹੀ ਨਿਜ਼ਾਤ ਦਾ ਇੱਕੋ ਇੱਕ ਰਾਹ ਮੰਨ ਲਿਆ ਹੈ। ਵਿਰੋਧੀ ਹਿੱਤਾਂ ਦੇ ਇਸ ਭੇੜ 'ਚ, ਸਾਨੂੰ ਆਪਣੇ ਰੋਲ, ਕਮਜ਼ੋਰੀਆਂ ਤੇ ਸ਼ਕਤੀਆਂ ਨੂੰ ਜਾਨਣ ਦੀ ਲੋੜ ਹੈ। ਆਜ਼ਾਦੀ ਦੇ ਰਾਹ ਦੇ ਵਿਚਾਰਧਾਰਕ ਅੜਿੱਕਿਆਂ ਵਾਂਗ, ਨਿੱਜੀ ਜਿੰਦਗੀ 'ਚੋਂ ਸਾਡੀਆਂ ਪਹਿਲ ਕਦਮੀਆਂ ਨੂੰ ਬੰਨ੍ਹ ਮਾਰਨ ਵਾਲੇ ਅੜਿੱਕੇ ਵੀ ਹਨ। ਜਿਵੇ ਅਸੀਂ ਉਨਾਂ ਦੀ ਨਿਸ਼ਾਨਦੇਹੀ ਕੀਤੀ ਹੈ, ਉਵੇਂ ਹੀ ਸਾਨੂੰ ਇਹਨਾਂ ਦੀ ਨਿਸ਼ਾਨਦੇਹੀ ਕਰਨ ਦੀ ਲੋੜ ਹੈ। ਤਕਰਸ਼ੀਲ ਕਾਫ਼ਲੇ ਦੇ ਅੰਗ ਸੰਗ ਹੁੰਦਿਆਂ ਸਾਡੇ ਹੋਰ ਵੀ ਕਈ ਉੱਪ ਸਰੋਕਾਰ ਹਨ। ਸਾਡੀ ਕਬੀਲਦਾਰੀ ਹੈ। ਪੇਸ਼ਾਵਰ, ਰੁਜ਼ਗਾਰ ਸਬੰਧੀ ਰੁਝੇਵੇਂ ਹਨ। ਸਮਾਜਿਕ ਜ਼ਿੰਮੇਵਾਰੀਆਂ ਹਨ! ਸੱਭਿਆਚਾਰਕ ਸ਼ੌਂਕ ਵੀ ਪਾਲਣੇ ਹਨ। ਇਹਨਾਂ ਦੀ ਅੰਤਰਪ੍ਰਤੀਕਿਰਿਆ 'ਚੋਂ ਸਾਡੀ ਪ੍ਰਤੀਬੱਧਤਾ ਨੇ ਵਿਗਸਣਾ ਹੈ। ਇਹ ਸਾਰਾ ਕੁਝ, ਇੱਕੋ ਵੇਲੇ ਇੱਕੋ ਤਾਣ ਨਹੀਂ ਹੋ ਸਕਦਾ। ਵੱਡੀਆਂ ਖੁਸ਼ੀਆਂ ਤੇ ਪ੍ਰਾਪਤੀਆਂ ਲਈ ਛੋਟੇ ਸੁਖ਼ ਤਿਆਗਣੇ ਪੈਣਗੇ। ਜੇ ਆਜ਼ਾਦੀ ਦਾ ਰਾਹ ਲੰਮੇਰਾ ਹੈ, ਇਸਦੇ ਅੜਿੱਕੇ ਬਹੁਪਰਤੀ ਤੇ ਵੱਡਅਕਾਰੀ ਹਨ ਤਾਂ ਸਾਡੇ ਜੀਵਨ ਦਾ ਪੰਧ ਸੀਮਤ ਹੈ। ਇਸ ਦੀ ਸੁਯੋਗ ਵਰਤੋਂ ਲਈ ਬਹੁ ਮੁਖੀ ਬੌਧਿਕ ਸਿਖਲਾਈ, ਸਵੈ ਸੰਜਮ ਅਤੇ ਸਵੈ ਅਨੁਸ਼ਾਸਨ ਦੀ ਲੋੜ ਹੈ। ਇਸੇ ਨਾਲ ਹੀ ਸਾਡੀਆਂ ਬਿਰਤੀਆਂ ਇਕਾਗਰ ਹੋਣੀਆਂ ਹਨ ਤੇ ਸਾਡੀਆਂ ਸ਼ਕਤੀਆਂ ਅਜਾਈਂ ਜਾਣੋ ਬਚਣੀਆਂ ਹਨ। ਆਪਣੇ ਉੱਪ ਸਰੋਕਾਰਾਂ ਨੂੰ ਜੀਵਨ ਦੇ ਮੁੱਖ ਸਰੋਕਾਰ ਦੇ ਅਧੀਨ ਕਰਨ ਲਈ ਯਤਨਸ਼ੀਲ ਰਹੀਏ। ਹਰ ਕਿਸਮ ਦੇ ਮਨੋਵਿਗਿਆਨਕ ਅੜਿੱਕਿਆਂ ਨੂੰ ਦੂਰ ਕਰਨ ਦੀ ਜੁਗਤ ਸਿੱਖੀਏ। ਆਓ! ਤਨਦੇਹੀ ਨਾਲ ਅੱਗੇ ਵਧਣ ਦੇ ਨਾਲ-ਨਾਲ ਡੂੰਘਾਈ 'ਚ ਵੀ ਜਾਈਏ।

gondarasa@yahoo.com

ਨਿਰਮਾਣ ਕਰਨ ਦਾ ਬਿਲ ਪਾਸ ਕਰਨਗੇ। ਇਹ ਦੇਸ਼ ਦੀ ਧਰਮ-ਨਿਰਪੱਖਤਾ ਨੂੰ ਕੂੜੇ ਦਾਨ 'ਚ ਸੁੱਟ ਦੇਣ ਅਤੇ ਸਾਡੇ ਦੇਸ਼ ਨੂੰ ਹਿੰਦੂ ਰਾਸ਼ਟਰ ਬਣਾਉਣ ਦਾ ਸਪੱਸ਼ਟ ਸੰਕੇਤ ਹੈ। ਇਹ ਰਾਸ਼ਟਰ ਵੀ ਕਿਹੋ ਜਿਹਾ ਹੋਵੇਗਾ?

ਇੱਕੋ ਨਮੂਨਾ ਹੀ ਲੈਂਦੇ ਹਾਂ। ਸੁਪਰੀਮ ਕੋਰਟ ਵਿੱਚ ਇੱਕ ਕੇਸ ਚੱਲ ਰਿਹਾ ਹੈ ਕਿ ਗੁਜਰਾਤ ਦੇ ਨਰਿੰਦਰ ਮੋਦੀ ਨੂੰ ਕਥਿਤ ਤੌਰ 'ਤੈ ਮਾਰਨ ਆਏ ਸੌਹਰਾਬਦੀਨ ਨੂੰ ਕਥਿਤ ਝੂਠੇ ਪੁਲਿਸ ਮੁਕਾਬਲੇ 'ਚ ਮਾਰਦਿੱਤਾ ਗਿਆ। ਉਸਤੋਂ ਬਾਅਦ ਉਸਦੀ ਪੈਰਵੀ ਨੂੰ ਖਤਮ ਕਰਨ ਲਈ, ਉਸਦੀ ਪਤਨੀ ਅਤੇ ਇਸ ਕੇਸ ਦੇ ਗਵਾਹ ਨੂੰ ਵੀ ਕਥਿਤ ਤੌਰ 'ਤੇ ਝੂਠੇ ਪੁਲਿਸ ਮੁਕਾਬਲੇ ਬਣਾਕੇ ਖਤਮ ਕਰ ਦਿੱਤਾ ਗਿਆ। ਇਹ ਸਾਰਾ ਕੁੱਝ ਸਿਆਸੀ ਸ਼ਹਿ 'ਤੇ ਗੁਜਰਾਤ ਪੁਲਿਸ ਨੇ ਕੀਤਾ ਹੈ। ਇਨਾਂ ਦੋਸ਼ਾਂ ਅਧੀਨ ਕੇਸ ਚੱਲ ਰਿਹਾ ਹੈ। ਪਰ ਗੁਜਰਾਤ ਦੇ ਨਰਿੰਦਰ ਮੋਦੀ ਨੇ ਆਪਣਾ ਫਤਵਾ ਦੇ ਦਿੱਤਾ ਹੈ ਕਿ ਇਹ ਝੂਠਾ ਪੁਲਿਸ ਮੁਕਾਬਲਾ ਨਹੀਂ ਹੈ। ਕਹਿਣ ਤੋਂ ਭਾਵ ਇਨ੍ਹਾਂ ਰਾਜ ਕਰਨ ਵਾਲਿਆਂ ਦੁਆਰਾ ਹੀ ਬਣਾਈਆਂ ਕਾਨੂੰਨੀ ਅਦਾਲਤਾਂ ਦੇ ਫੈਸਲੇ ਤੱਕ ਸੁਣਨ ਨੂੰ ਤਿਆਰ ਨਹੀ। ਜੇਕਰ ਹੁਣ ਅਜਿਹਾ ਹਾਲ ਹੈ ਤਾਂ ਜਦੋਂ ਇਨ੍ਹਾਂ 'ਧਰਮੀ ਰਾਜਿਆਂ' ਦਾ ਸਿੱਧਾ ਰਾਜ ਹੋ ਜਾਵੇਗਾ ਉਦੋਂ ਕੀ ਹੋਵੇਗਾ? ਸਪੱਸ਼ਟ ਤੌਰ 'ਤੇ ਹੀ ਇਨ੍ਹਾਂ ਦੀ ਜ਼ਬਾਨ ਹੀ ਕਾਨੂੰਨ ਹੋਵੇਗੀ ਅਤੇ ਹਰ ਇੱਕ ਨੂੰ ਇਨ੍ਹਾਂ ਦੀ ਆਗਿਆ ਅੰਦਰ ਹੀ ਰਹਿਣਾ ਹੋਵੇਗਾ। ਇਨ੍ਹਾਂ 'ਧਰਮੀ ਰਾਜਿਆਂ', ਇਨ੍ਹਾਂ ਦੇ ਵੰਸ਼ ਵਾਲਿਆਂ ਜਾਂ ਇਨ੍ਹਾਂ ਦੇ ਚਾਪਲੂਸਾਂ ਨੂੰ ਛੱਡ ਕੇ ਹਰ ਮਨੁੱਖ (ਚਾਹੇ ਉਹ ਕੋਈ ਧਾਰਮਿਕ ਘੱਟ-ਗਿਣਤੀ ਹੋਵੇ ਅਤੇ ਚਾਹੇ ਕੋਈ ਨਾਸਤਿਕ ਵਿਚਾਰਧਾਰਾ ਵਾਲਾ) ਦੀ ਹਰ ਕਿਸਮ ਦੀ ਆਜ਼ਾਦੀ- ਆਰਥਿਕ, ਰਾਜਨੀਤਿਕ,ਸਭਿਆਚਾਰਕ, ਬੋਲਣ, ਲਿਖਣ ਆਦਿ- ਦਾ ਕੋਈ ਨਾਂਅ ਨਹੀਂ ਹੋਵੇਗਾ। ਭਾਵੇਂ ਹੁਣ ਦੀ 'ਆਜ਼ਾਦੀ' ਅਮੀਰ ਧਿਰ ਨੂੰ ਛੱਡ ਕੇ ਕਮਾਊ ਲੋਕਾਂ ਦੇ ਬਹੁਤ ਨਿਗੂਣੇ ਹਿੱਸੇ ਨੂੰ ਨਾ ਮਾਤਰ ਹੀ ਹਨ। ਇੱਥੇ ਮੁਕੰਮਲ ਰੂਪ 'ਚ ਫਾਸ਼ੀ ਰਾਜ ਸਥਾਪਤ ਕੀਤਾ ਜਾਵੇਗਾ।

ਹੁਣ ਇਸ ਨੀਤੀ ਅਤੇ ਅਜਿਹੇ ਪ੍ਰਸੰਗ ਵਿੱਚ ਦੇਖਿਆਂ ਹੀ ਪੰਜਾਬ ਦੇ ਕੈਬਨਿਟ ਮੰਤਰੀਆਂ ਦਾ ਫੈਸਲਾ ਸਮਝ 'ਚ ਆ ਸਕਦਾ ਹੈ। ਉਹ ਇਉਂ ਕਿ ਇਹ ਫੈਸਲਾ ਸੰਘ ਪਰਿਵਾਰ ਦੀ ਇਸੇ (ਹਿੰਦੂ ਰਾਸ਼ਟਰ ਬਣਾਉਣ ਦੀ) ਨੀਤੀ ਦੀ ਪੂਰਤੀ ਦਾ ਇੱਕ ਸੰਦ ਹੋ ਨਿੱਬੜਦਾ ਹੈ। ਕਿਉਂਕਿ ਇਹ ਧਰਮ ਦੇ ਨਾਂਅ ਹੇਠ ਸਰਕਾਰ ਨੂੰ ਕਾਨੂੰਨ ਪਾਸ ਕਰਨ ਲਈ ਇੱਕ ਮਿਸਾਲ ਪੈਦਾ ਕਰ ਦਿੰਦਾ ਹੈ। ਇਹੀ ਕਾਰਨ ਹੈ ਕਿ ਭਾਜਪਾ ਦੇ ਮੰਤਰੀਆਂ ਨੇ ਵੀ ਇਸ ਫੈਸਲੇ 'ਤੇ ਆਪਣੀ ਸਹੀ ਪਾਈ ਹੈ। ਬਾਦਲ ਸਾਹਿਬ ਕਿਉਂਕਿ ਪੂਰੀ ਤਰ੍ਹਾਂ ਸੰਘ ਪਰਿਵਾਰ ਦੀ ਝੋਲੀ 'ਚ ਪੈ ਚੁੱਕੇ ਹਨ, ਇਸ ਲਈ ਉਨ੍ਹਾਂ ਨੇ ਇਹ ਨੀਤੀ ਦੀ ਪੂਰਤੀ ਸਿੱਖਾਂ ਨੂੰ ਉਨ੍ਹਾਂ ਦੀਆਂ ਭਾਵਨਾਵਾਂ ਦਾ ਖਿਆਲ ਰੱਖਣ ਦੇ ਲੁਭਾਉਣੇ ਨਾਹਰੇ ਹੇਠ ਪੂਰਾ ਕੀਤਾ ਹੈ।

ਇਸ ਲਈ ਇਸ ਫੈਸਲੇ ਦਾ ਜਿੱਥੇ ਸਾਰੀਆਂ ਧਾਰਮਿਕ ਘੱਟ-ਗਿਣਤੀਆਂ ਨੂੰ ਵਿਰੋਧ ਕਰਨਾ ਬਣਦਾ ਹੈ ਉੱਥੇ ਸਾਰੀਆਂ ਅਗਾਂਹਵਧੂ ਸ਼ਕਤੀਆਂ ਦਾ ਫਰਜ਼ ਬਣਦਾ ਹੈ ਕਿ ਉਹ ਇਸ ਖਿਲਾਫ ਜ਼ੋਰਦਾਰ ਆਵਾਜ਼ ਉਠਾਉਣ ਕਿ ਧਰਮ ਅਤੇ ਰਾਜਨੀਤੀ ਨੂੰ ਵੱਖ ਕੀਤਾ ਜਾਵੇ; ਨਾ ਤਾਂ ਸਰਕਾਰ ਧਰਮ 'ਚ ਕਿਸੇ ਕਿਸਮ ਦੀ ਦਖਲਅੰਦਾਜ਼ੀ ਕਰੇ ਅਤੇ ਨਾ ਹੀ ਕੋਈ ਅਜਿਹਾ ਕਦਮ ਚੁੱਕੇ ਜਿਸ ਨਾਲ ਕਿਸੇ ਧਰਮ ਵਿਸ਼ੇਸ਼ ਨੂੰ ਕੋਈ ਲਾਭ ਮਿਲਦਾ ਹੋਵੇ ਜਾਂ ਹੁਲਾਰਾ ਮਿਲਦਾ ਹੋਵੇ; ਨਾ ਹੀ ਕੋਈ ਧਰਮ, ਸਰਕਾਰ 'ਚ ਕਿਸੇ ਕਿਸਮ ਦੀ ਦਖਲਅੰਦਾਜ਼ੀ ਕਰੇ।

ਇਸ ਦੇ ਨਾਲ ਹੀ ਗਰੀਬ ਧਿਰ ਦੇ ਪ੍ਰਾਣੀਆਂ ਨੂੰ, ਚਾਹੇ ਹਿੰਦੂ ਹੋਣ ਤੇ ਚਾਹੇ ਕਿਸੇ ਹੋਰ ਧਰਮ ਵਾਲੇ ਜਾਂ ਕਿਸੇ ਵੀ ਧਰਮ ਨੂੰ ਨਾ-ਮੰਨਣ ਵਾਲੇ, ਇਹ ਗੱਲ ਪੂਰੀ ਗੰਭੀਰਤਾ ਨਾਲ ਸਮਝ ਲੈਣੀ ਅਤੇ ਮਨੀਂ ਵਸਾ ਲੈਣੀ ਚਾਹੀਦੀ ਹੈ ਕਿ ਕਿਸੇ ਵੀ ਪ੍ਰਾਣੀ ਦੀਆਂ ਜੀਵਨ ਹਾਲਤਾਂ ਇਸ ਗੱਲ 'ਤੇ ਨਿਰਭਰ ਨਹੀਂ ਕਰਦੀਆਂ ਕਿ ਉਹ ਕਿਹੜੇ ਧਰਮ ਨੂੰ ਮੰਨਦਾ ਹੈ ਜਾਂ ਕਿਸੇ ਵੀ ਧਰਮ ਨੂੰ ਨਹੀਂ ਮੰਨਦਾ। ਬਲਕਿ ਹਰ ਪ੍ਰਾਣੀ ਦੀਆਂ ਜੀਵਨ ਦੀਆਂ ਹਾਲਤਾਂ ਇਸ ਗੱਲ 'ਤੇ ਨਿਰਭਰ ਕਰਦੀਆਂ ਹਨ ਕਿ ਉਹ ਕਿਸ ਧਿਰ ਦਾ ਇੱਕ ਅੰਗ (ਪ੍ਰਾਣੀ) ਹੈ ਭਾਵ ਕਿ ਕੀ ਉਹ ਅਮੀਰ ਧਿਰ 'ਚੋਂ ਹੈ ਜਾਂ ਗਰੀਬ ਧਿਰ ਵਿੱਚੋਂ। ਕਿਉਂਕਿ ਅਮੀਰ ਧਿਰ ਦੇ ਪ੍ਰਾਣੀਆਂ ਦੀਆਂ ਹਾਲਤਾਂ ਸੁਖਾਲੀਆਂ ਅਤੇ ਸਨਮਾਨ ਵਾਲੀਆਂ ਹੀ ਰਹਿਣੀਆਂ ਹਨ ਭਾਵੇਂ ਉਹ ਕਿਸੇ ਵੀ ਧਰਮ ਨੂੰ ਮੰਨਦੇ ਹੋਣ ਜਾਂ ਨਾ ਮੰਨਦੇ ਹੋਣ। ਇਸ ਦੇ ਉਲਟ ਗਰੀਬ ਧਿਰ ਦੇ ਪ੍ਰਾਣੀਆਂ ਦੀਆਂ ਹਾਲਤਾਂ ਜ਼ਹਾਲਤ ਤੇ ਜਲਾਲਤ, ਮੁਥਾਜ਼ਗੀ ਤੇ ਘ੍ਰਿਣਾ-ਮਈ ਵਾਲੀਆਂ ਹੀ ਰਹਿਣੀਆਂ ਹਨ ਭਾਵੇਂ ਉਹ ਕਿਸੇ ਧਰਮ ਨੂੰ ਮੰਨਦੇ ਹੋਣ ਜਾਂ ਕਿਸੇ ਨੂੰ ਵੀ ਨਾ ਮੰਨਦੇ ਹੋਣ।

ਇਸ ਲਈ ਗਰੀਬ ਧਿਰ ਦੇ ਸਮੁੱਚੇ ਧਰਮਾਂ ਅਤੇ ਗੈਰ-ਧਰਮਾਂ ਵਾਲਿਆਂ ਨੂੰ ਆਪਣੀਆਂ ਕੁੱਲੀ, ਗੁੱਲੀ, ਜੁੱਲੀ, ਸਿੱਖਿਆ ਅਤੇ ਸਿਹਤ ਸਹੂਲਤਾਂ ਵਰਗੀਆਂ ਬਨਿਆਦੀ ਮੰਗਾਂ ਦੀ ਪੂਰਤੀ ਲਈ ਜੱਦੋਜਹਿਦ ਕਰਨੀ ਚਾਹੀਦੀ ਹੈ। ਉਨ੍ਹਾਂ ਨੂੰ ਆਪਣੇ ਸਭ ਕਿਸਮ ਦੇ ਧਾਰਮਿਕ ਵਖਰੇਵਿਆਂ ਤੋਂ ਉੱਪਰ ਉਠਦਿਆਂ ਆਪਣੀ ਗਰੀਬ ਤੇ ਸਹੂਲਤਾਂ ਤੋਂ ਵਾਂਝੀ ਧਿਰ ਦਾ ਇੱਕ ਮਜ਼ਬੂਤ ਥੜ੍ਹਾ ਉਸਾਰਨਾ ਚਾਹੀਦਾ ਹੈ। ਅਮੀਰ ਧਿਰ ਭਾਵੇਂ ਕਿਸੇ ਵੀ ਧਰਮ ਵਾਲੀ ਹੋਵੇ ਤੋਂ ਆਪਣੇ ਭਲੇ ਦੀ ਕੋਈ ਝਾਕ ਰੱਖਣੀ, ਉੱਠ ਦੇ ਬੁੱਲ੍ਹ ਡਿੱਗਣ ਵਾਲੀ ਗੱਲ ਹੀ ਹੋਵੇਗੀ। ਗਰੀਬ ਧਿਰ ਨੂੰ ਇਸ (ਅਮੀਰ) ਧਿਰ ਜਾਂ ਇਸ ਦੇ ਰੰਗ-ਬਰੰਗੇ ਨੁਮਾਇੰਦਿਆਂ ਦੁਆਰਾ ਚੱਲੀਆਂ ਜਾਂਦੀਆਂ ਫਿਰਕੂ ਅਤੇ ਹੋਰ ਹਰ ਕਿਸਮ ਦੀਆਂ ਚਾਲਾਂ ਤੋਂ ਸੁਚੇਤ ਰਹਿਣਾ ਚਾਹੀਦਾ ਹੈ। ਇਸ ਤਰ੍ਹਾਂ ਕਰਦਿਆਂ ਲੋਕਾਂ ਨੂੰ ਆਪਣਾ ਏਕਾ ਉਸਾਰਦਿਆਂ ਅਮੀਰ ਧਿਰ ਨੂੰ ਅਰਸ਼ਾਂ ਤੋਂ ਫਰਸ਼ਾਂ 'ਤੇ ਪਟਕਾ ਮਾਰਨ ਦੀ ਤਿਆਰੀ ਵਿੱਚ ਜੁਟਣਾ ਚਾਹੀਦਾ ਹੈ। ਗਰੀਬ ਧਿਰ ਨੇ ਇਨ੍ਹਾਂ (ਅਮੀਰ ਧਿਰ ਦਾ) ਦੇ ਰਾਜ-ਭਾਗ ਦਾ ਸਭ ਕੁੱਝ ਆਪਣੇ ਹੱਡੀਂ-ਹੰਢਾ ਲਿਆ ਹੈ। ਅਜਮਾਏ ਨੂੰ

ਬਾਕੀ ਸ.ਫਾ 9 'ਤੇ

*ਨੋਟ : ਇਹ ਲਿਖਤ ਲਿਖੇ ਜਾਣ ਤੋਂ ਬਾਅਦ ਹਿੰਦੂਵਾਦੀ ਸੰਗਠਨਾ ਵੱਲੋਂ ਉੜੀਸਾ ਵਿੱਚ ਇਸਾਈਆਂ ਦੇ 11 ਤੋਂ ਵੱਧ ਚਰਚਾ ਘਰਾਂ ਨੂੰ ਅੱਗ ਲਾਉਣ ਅਤੇ ਰਾਜ ਸਭਾ ਦੇ ਇਸਾਈ ਮੈਂਬਰ ਰਾਧਾਕਾਂਤ ਨਾਇਕ ਦੇ ਘਰ ਨੂੰ ਅੱਗ ਲਾਉਣ ਦੀ ਘਨਾਉਣੀ ਕਾਰਵਾਈ ਨੇ ਹਿੰਦੂਵਾਦੀ ਤਾਕਤਾਂ ਵੱਲੋਂ "ਮੁਕੰਮਲ ਰੂਪ ਵਿੱਚ ਫਾਸ਼ੀਰਾਜ ਸਥਾਪਤ" ਕਰਨ ਦੇ ਚੰਦਰੇ ਮਨਸੂਬੇ ਵਾਲੇ ਸਾਡੇ ਨਿਰਣੇ ਦੀ ਪੁਸ਼ਟੀ ਕਰ ਦਿੱਤੀ ਹੈ।*





# ਸਿਆਣਪ ਅਤੇ ਅਗਿਆਨਤਾ ਦਾ ਭੇੜ

ਵਿਗਿਆਨ ਦਾ ਇਤਿਹਾਸ ਅਗਿਆਨਤਾ ਤੇ ਵਹਿਮਾਂ ਭਰਮਾਂ ਵਿਰੁੱਧ, ਰਾਜਸੀ ਤੇ ਵਿਚਾਰਧਾਰਕ ਪਿਛਾਖੜ ਵਿਰੁੱਧ, ਅੱਗੇ ਵਧੂ ਵਿਗਿਆਨੀਆਂ ਤੇ ਫਿਲਾਸਫਰਾਂ ਦੇ ਲਗਾਤਾਰ ਘੋਲ ਦਾ ਇਤਿਹਾਸ ਹੈ। ਹਰ ਲੁੱਟ ਚੋਂਘ ਕਰਨ ਵਾਲੇ ਸ਼੍ਰੇਣੀ ਸਮਾਜ ਵਿੱਚ ਅਜਿਹੀਆਂ ਤਾਕਤਾਂ ਹੁੰਦੀਆਂ ਹਨ, ਅਜਿਹੀਆਂ ਪਿੱਛੇ-ਖਿਚੂ ਸ਼੍ਰੇਣੀਆਂ ਹੁੰਦੀਆਂ ਹਨ ਜਿਨ੍ਹਾਂ ਨੂੰ ਇਸ ਗੱਲ ਦਾ ਖਤਰਾ ਰਹਿੰਦਾ ਹੈ ਕਿ ਅੱਗੇ ਵਧੂ ਵਿਗਿਆਨਕ ਵਿਚਾਰਾਂ ਦੇ ਫੈਲਣ ਨਾਲ ਉਨ੍ਹਾਂ ਦੀ ਹਾਨੀ ਹੋਵੇਗੀ। ਬੀਤੇ ਸਮੇਂ ਵਿੱਚ ਇਹ ਸ਼੍ਰੇਣੀਆਂ ਜਾਂ ਤੇ ਵਿਗਿਆਨ ਦਾ ਸਿੱਧਾ ਵਿਰੋਧ ਕਰਦੀਆਂ ਸਨ ਅਤੇ ਅੱਗੇ ਵਧੂ ਵਿਗਿਆਨੀਆਂ ਤੇ ਫ਼ਿਲਾਸ਼ਫ਼ਰਾਂ ਉੱਤੇ ਜਬਰ ਤੇ ਜ਼ੁਲਮ ਕਰਦੀਆਂ ਸਨ। ਇੱਥੋਂ ਤੱਕ ਕਿ ਜਿਉਂਦਿਆਂ ਬੰਨ੍ਹ ਕੇ, ਉਨ੍ਹਾਂ ਨੂੰ ਸਾੜ ਦੇਂਦੀਆਂ ਜਾਂ ਜੇਲ੍ਹਾਂ ਵਿੱਚ ਬੰਦ ਕਰ ਦੇਂਦੀਆਂ ਸਨ ਜਾਂ ਵਿਗਿਆਨਕ ਖ਼ੋਜਾਂ ਨੂੰ ਅਜਿਹੇ ਢੰਗ ਨਾਲ ਤੋੜਨ ਮਰੋੜਨ ਦਾ ਯਤਨ ਕਰਦੀਆਂ ਸਨ ਜਿਸ ਨਾਲ ਕਿ ਉਨ੍ਹਾਂ ਨੂੰ ਉਨ੍ਹਾਂ ਦੇ ਅੱਗੇ ਵਧੂ ਪਦਾਰਥਵਾਦੀ ਸਿੱਟਿਆਂ ਤੋਂ ਵਿਰਵੇ ਕਰ ਦਿੱਤਾ ਜਾਵੇ।

ਪੁਰਾਤਨ ਯੂਨਾਨ ਵਿੱਚ ਪਦਾਰਥਵਾਦੀ ਫ਼ਿਲਾਸ਼ਫ਼ਰ **ਅਨਾਕਸਾਗੋਰਸ** ਨੂੰ ਨਾਸਤਿਕ ਹੋਣ ਪਿੱਛੇ ਏਥਨਜ਼ ਤੋਂ ਜਲਾਵਤਨ ਕਰ ਦਿੱਤਾ ਗਿਆ ਸੀ। ਬੀਤੇ ਸਮੇਂ ਦੇ ਉੱਘੇ ਪਦਾਰਥਵਾਦੀ ਫਿਲਾਸ਼ਫ਼ਰ ਤੇ ਪਦਾਰਥ ਦੇ ਅਣੂ ਸਿਧਾਂਤ ਦੇ ਇੱਕ ਮੋਢੀ ਡੈਮੋਕਰੀਟਸ ਨੂੰ ਕਈ ਸਦੀਆਂ ਪਹਿਲਾਂ ਇਸ ਲਈ ਖਤਮ ਕਰ ਦਿੱਤਾ ਸੀ ਕਿ ਉਹ ਕੁਦਰਤ ਤੇ ਮਨੁੱਖ਼ ਦੇ ਮਾਮਲਿਆਂ ਵਿੱਚ, ਕਿਸੇ ਅਗੰਮੀ ਸ਼ਕਤੀ ਦੇ ਦਖ਼ਲ ਨੂੰ ਮੰਨਣ ਤੋਂ ਇਨਕਾਰ ਕਰਦਾ ਸੀ। ਨਤੀਜੇ ਵਜੋਂ ਉਸ ਦੀਆਂ ਰਚਨਾਵਾਂ ਵਿੱਚੋਂ, ਇੱਕ ਵੀ ਸਾਡੇ ਤੱਕ ਨਹੀਂ ਪਹੁੰਚੀ।

*ਇਹ ਨਹੀਂ ਸੋਚਣਾ ਚਾਹੀਦਾ ਕਿ ਪਿੱਛੇ-ਖਿੱਚੂਆਂ ਦਾ ਵਿਗਿਆਨ ਵਿਰੁੱਧ ਘੋਲ ਸਿਰਫ਼ ਪੁਰਾਤਨ ਜਾਂ ਮੱਧ ਯੁੱਗ ਤੱਕ ਹੀ ਸੀਮਤ ਸੀ। ਇਹ ਸਰਮਾਏਦਾਰ ਯੁੱਗ ਵਿੱਚ ਵੀ ਜਾਰੀ ਹੈ। ਸਰਮਾਏਦਾਰ ਜਮਾਤ ਉਨ੍ਹਾਂ ਕੁਦਰਤੀ ਵਿਗਿਆਨਾਂ ਜਿਨ੍ਹਾਂ ਦਾ ਤਕਨੀਕੀ ਉੱਨਤੀ ਨਾਲ ਨਿਕਟ ਸਬੰਧ ਹੈ ਭੌਤਿਕ ਵਿਗਿਆਨ, ਰਸਾਇਣ ਸ਼ਾਸਤਰ, ਹਿਸਾਬ ਆਦਿ ਦੀ ਤਰੱਕੀ ਤਾਂ ਚਾਹੁੰਦੀ ਹੈ, ਪਰ ਉਹ ਇਹ ਬਿਲਕੁਲ ਨਹੀਂ ਚਾਹੁੰਦੀ ਕਿ ਪਦਾਰਥਵਾਦੀ ਫ਼ਲਸਫ਼ੇ ਦੇ ਉਸ ਵਿਗਿਆਨਕ ਸੰਸਾਰ ਦ੍ਰਿਸ਼ਟੀਕੋਣ ਦਾ ਪ੍ਰਚਾਰ ਹੋਵੇ ਜਿਹੜਾ ਮਨੁੱਖਾਂ ਨੂੰ ਇਸ ਯੋਗ ਬਣਾਉਂਦਾ ਹੈ ਕਿ ਉਹ ਅਸਲੀਅਤ ਨੂੰ ਠੀਕ ਤਰ੍ਹਾਂ ਸਮਝ ਸਕਣ ਤੇ ਆਪਣੀਆਂ ਸਰਗਰਮੀਆਂ ਵਿੱਚ ਇਸ ਨੂੰ ਵਰਤ ਸਕਣ।*

ਯੂਨਾਨ ਦੇ ਪੁਰਾਤਨ ਪਦਾਰਥਵਾਦੀ ਫਿਲਾਸਫਰ, ਡੈਮੋਕਰੀਸਟ ਦੇ ਸ਼ਗਰਿਦ, ਐਪੀਕਯੂਰਸ ਨੂੰ ਇਸਾਈ ਮਤ ਦੇ ਆਗੂਆਂ ਨੇ ਪੂਰੇ ਦੋ ਹਜ਼ਾਰ ਸਾਲ ਤੱਕ ਸਿਰਫ਼ ਇਸ ਲਈ ਛੇਕੀ ਰੱਖਿਆ ਕਿਉਂਕਿ ਉਸ ਨੇ ਮਨੁੱਖ਼ ਨੂੰ, ਰੱਬ ਦੇ ਡਰ ਤੋਂ ਮੁਕਤ ਕਰਨ ਅਤੇ ਵਿਗਿਆਨ ਦੀ ਸੱਚਾਈ ਨੂੰ ਸਿੱਧ ਕਰਨ ਦਾ ਯਤਨ ਕੀਤਾ ਸੀ। ਉਸ ਉੱਤੇ ਝੂਠੀਆਂ ਤੁਹਮਤਾਂ ਲਾ ਕੇ ਭੰਡਣ ਲਈ, ਉਹ, ਉਸ ਨੂੰ ਸਦਾਚਾਰ ਦਾ ਦੁਸ਼ਮਣ ਤੇ ਪਾਪ ਦਾ ਪ੍ਰਚਾਰਕ ਆਖਦੇ ਸਨ।

ਇਸਾਈ ਧਰਮ ਦੇ ਰੋਮ ਦਾ ਰਾਜਕੀ ਧਰਮ ਬਣ ਜਾਣ ਪਿੱਛੋਂ, ਪਾਦਰੀਆਂ ਤੇ ਮਹੰਤਾਂ ਨੇ ਪੁਰਾਤਨ ਸਭਿਅਤਾ ਦੇ ਚਿੰਨ੍ਹਾਂ ਨੂੰ ਸਖ਼ਤ ਕਠੋਰਤਾ ਨਾਲ ਕੁਚਲ ਦਿੱਤਾ ਸੀ। ਖਾਸ ਤੌਰ ਤੇ ਸੰਨ 391 ਈਸਵੀ ਵਿੱਚ ਜਨੂੰਨੀ ਈਸਾਈਆਂ ਦੇ ਇੱਕ ਟੋਲੇ ਨੇ ਸੇਰਾਪੀਸ ਦੇ ਪੁਰਾਣੇ ਕੈਥਿਡਰਲ (ਵੱਡੇ ਗਿਰਜੇ) ਨੂੰ ਤੋੜ ਭੰਨ ਕੇ ਤਬਾਹ ਕਰ ਦਿੱਤਾ ਤੇ ਪੁਰਾਤਨ ਸੰਸਾਰ ਦੀ, ਅਲੈਗਜਾਂਡਰੀਆਂ ਦੀ ਸਭ ਤੋਂ ਵੱਡੀ ਲਾਇਬਰੇਰੀ ਦਾ, ਜੋ ਕੁਝ ਵੀ ਬਾਕੀ ਸੀ, ਉਸ ਨੂੰ ਨਸ਼ਟ ਕਰ ਦਿੱਤਾ ਸੀ। ਧਰਮ ਰਹਿਤ ਵਿਗਿਆਨ ਅਤੇ ਗਿਆਨ ਦੇ ਜਾਨੀ ਦੁਸ਼ਮਣ ਪੋਪ ਗਰੈਗਰੀ ਪਹਿਲੇ (590-604) ਨੇ ਪੁਰਾਤਨ ਲੇਖਕਾਂ ਦੀਆਂ ਬਹੁਤ ਸਾਰੀਆਂ ਵਡਮੁੱਲੀਆਂ ਪੁਸਤਕਾਂ ਨੂੰ ਖਾਸ ਕਰ ਪਦਾਰਥਵਾਦੀ ਫ਼ਿਲਾਸ਼ਫ਼ਰਾਂ ਦੀਆਂ ਰਚਨਾਵਾਂ ਨੂੰ ਨਸ਼ਟ ਕਰ ਦਿੱਤਾ ਸੀ।

ਧਾਰਮਿਕ ਅਦਾਲਤ, ਜਿਸ ਦੀ ਕੈਥੋਲਿਕ ਗਿਰਜੇ ਦੇ ਸਾਰੇ ਵਿਰੋਧ ਨੂੰ ਕੁਚਲਣ ਲਈ ਪਾਦਰੀਆਂ ਨੇ ਕਾਢ ਕੱਢੀ ਸੀ, ਸਭ ਅੱਗੇ ਵਧੂ ਵਿਚਾਰਵਾਨਾਂ ਉੱਪਰ ਵਹਿਸ਼ੀਆਂ ਵਾਲੇ ਜ਼ੁਲਮ ਢਾਹੁੰਦੀ ਸੀ। 1600 ਈਸਵੀ ਵਿੱਚ ਧਾਰਮਿਕ ਅਦਾਲਤ ਦੇ ਹੁਕਮ ਨਾਲ ਮਹਾਨ ਫ਼ਿਲਾਸ਼ਫ਼ਰ ਤੇ ਸਾਇੰਸਦਾਨ ਗਿਓਰਦਾਨੋ ਬਰੂਨੋ ਨੂੰ, ਜਿਸ ਨੇ ਕਾਪਰਨਿਕਸ ਦੇ ਸਿਧਾਂਤ ਦਾ ਸਮਰਥਨ ਕੀਤਾ ਸੀ, ਬੰਨ੍ਹ ਕੇ ਜਿਉਂਦਾ ਸਾੜ ਦਿੱਤਾ ਸੀ। 1619 ਵਿੱਚ ਇੱਕ ਹੋਰ ਮਹਾਨ ਵਿਚਾਰਵਾਨ ਲਸੀਲੀਓ ਵਾਨਿਨ ਨੂੰ ਤੂਲੂਜ਼ (ਫਰਾਂਸ) ਵਿੱਚ ਮੌਤ ਦੇ ਘਾਟ ਉਤਾਰ ਦਿੱਤਾ ਗਿਆ ਸੀ। ਈਸਾਈ ਧਾਰਮਿਕ ਅਦਾਲਤ ਦੇ ਹੁਕਮ ਨਾਲ ਉਸ ਦੀ ਜਬਾਨ ਕੱਟ ਦਿੱਤੀ ਗਈ ਅਤੇ ਉਸ ਨੂੰ ਜਿਉਂਦਾ ਸਾੜ ਦਿੱਤਾ ਗਿਆ ਸੀ। ਇਟਲੀ ਦੇ ਪ੍ਰਸਿੱਧ ਤਾਰਾ ਵਿਗਿਆਨੀ ਗੈਲੀਲੀਓ ਨੂੰ ਜਿਹੜਾ, ਕਾਪਰਨਿਕਸ ਦੇ ਸਿਧਾਂਤ ਨੂੰ ਸਹੀ ਆਖਦਾ ਸੀ, ਧਾਰਮਿਕ ਅਦਾਲਤ ਨੇ ਮਜਬੂਰ ਕਰਨ ਦਾ ਯਤਨ ਕੀਤਾ ਕਿ ਉਹ ਆਪਣੇ ਯਤਨ ਤਿਆਗ ਦੇਵੇ। ਰੌਸ਼ਨੀ ਦੇ ਯੁੱਗ ਦੇ ਮਹਾਨ ਫਰਾਂਸੀਸੀ ਫ਼ਿਲਾਸ਼ਫ਼ਰ ਵਾਲਤੇਅਰ ਨੂੰ ਬਸਤੀਲ (ਪੈਰਿਸ) ਦੀ ਬਦਨਾਮ ਜੇਲ੍ਹ ਵਿੱਚ ਬੰਦ ਕਰ ਦਿੱਤਾ ਗਿਆ ਸੀ ਅਤੇ ਅਠਾਰ੍ਹਵੀਂ ਸਦੀ ਦੇ ਇੱਕ ਹੋਰ ਫਰਾਂਸੀਸੀ ਪਦਾਰਥਵਾਦੀ ਫ਼ਿਲਾਸ਼ਫ਼ਰ ਦਿਦਰੋ ਨੂੰ ਵੀ ਕੈਦ ਕਰ ਦਿੱਤਾ ਗਿਆ ਸੀ।

ਇਹ ਨਹੀਂ ਸੋਚਣਾ ਚਾਹੀਦਾ ਕਿ ਪਿੱਛੇ-ਖਿੱਚੂਆਂ ਦਾ ਵਿਗਿਆਨ ਵਿਰੁੱਧ ਘੋਲ ਸਿਰਫ਼ ਪੁਰਾਤਨ ਜਾਂ ਮੱਧ ਯੁੱਗ ਹੀ ਸੀਮਤ ਸੀ। ਇਹ ਸਰਮਾਏਦਾਰ ਯੁੱਗ ਵਿੱਚ ਵੀ ਜਾਰੀ ਹੈ। ਸਰਮਾਏਦਾਰ ਜਮਾਤ ਉਨ੍ਹਾਂ ਕੁਦਰਤੀ ਵਿਗਿਆਨਾਂ ਜਿਨ੍ਹਾਂ ਦਾ ਤਕਨੀਕੀ ਉੱਨਤੀ ਨਾਲ ਨਿਕਟ ਸਬੰਧ ਹੈ ਭੌਤਿਕ ਵਿਗਿਆਨ, ਰਸਾਇਣ ਸ਼ਾਸਤਰ, ਹਿਸਾਬ ਆਦਿ ਦੀ ਤਰੱਕੀ ਤਾਂ ਚਾਹੁੰਦੀ ਹੈ, ਪਰ ਉਹ ਇਹ ਬਿਲਕੁਲ ਨਹੀਂ ਚਾਹੁੰਦੀ ਕਿ ਪਦਾਰਥਵਾਦੀ ਫ਼ਲਸਫ਼ੇ ਦੇ ਉਸ ਵਿਗਿਆਨਕ ਸੰਸਾਰ ਦ੍ਰਿਸ਼ਟੀਕੋਣ ਦਾ ਪ੍ਰਚਾਰ ਹੋਵੇ ਜਿਹੜਾ ਮਨੁੱਖ਼ਾਂ ਨੂੰ ਇਸ ਯੋਗ ਬਣਾਉਂਦਾ ਹੈ ਕਿ ਉਹ ਅਸਲੀਅਤ ਨੂੰ ਠੀਕ ਤਰ੍ਹਾਂ ਸਮਝ ਸਕਣ ਤੇ ਆਪਣੀਆਂ ਸਰਗਰਮੀਆਂ ਵਿੱਚ ਇਸ ਨੂੰ ਵਰਤ ਸਕਣ। ਇਹੋ ਕਾਰਣ ਹੈ ਕਿ ਸਰਮਾਏਦਾਰ ਵਿਚਾਰਵਾਨ ਆਪਣੀ ਸਾਰੀ ਵਾਹ ਲਾਉਂਦੇ ਹਨ

ਕਿ ਲੋਕ ਵਿਗਿਆਨਕ ਖੋਜਾਂ ਤੋਂ ਪਦਾਰਥਵਾਦੀ ਜਾਂ ਨਾਸਤਿਕਤਾ ਦੇ ਸਿੱਟੇ ਨਾ ਕੱਢ ਸਕਣ ਕਿਉਂਕਿ ਉਹ ਅਜਿਹੇ ਸਿੱਟਿਆਂ ਨੂੰ ਸਰਮਾਏਦਾਰ ਜਮਾਤ ਦੇ ਦਾਬੇ ਲਈ ਖ਼ਤਰਨਾਕ ਸਮਝਦੇ ਹਨ।

ਪਿਛਾਂਹ-ਖਿੱਚੂ ਸਰਮਾਏਦਾਰੀ ਨੂੰ, ਵਿਰੋਧ ਵਿਕਾਸੀ ਤੇ ਇਤਿਹਾਸਕ ਪਦਾਰਥਵਾਦ ਨਾਲ ਖਾਸ ਤੌਰ ਤੇ ਘ੍ਰਿਣਾ ਹੈ।

ਇਹ ਠੀਕ ਹੈ ਕਿ ਸਾਡੇ ਸਮੇਂ ਵਿੱਚ ਪਿਛਾਂਹ ਖਿੱਚੂ ਸਰਮਾਏਦਾਰ ਅਗਾਂਹ ਵਧੂ ਵਿਗਿਆਨੀਆਂ ਤੇ ਫ਼ਿਲਾਸਫ਼ਰਾਂ ਨੂੰ ਬੰਨ੍ਹ ਕੇ ਨਹੀਂ ਸਾੜਦੇ ਪਰ ਇਨ੍ਹਾਂ ਕੋਲ ਉਨ੍ਹਾਂ ਉੱਤੇ ਦਬਾਅ ਪਾਉਣ ਦੇ ਅੱਜ ਹੋਰ ਤਰੀਕੇ ਮੌਜੂਦ ਹਨ। ਉਨ੍ਹਾਂ ਨੂੰ ਯੂਨੀਵਰਸਿਟੀਆਂ ਤੇ ਵਿਗਿਆਨਕ ਸੰਸਥਾਵਾਂ ਤੋਂ ਕੱਢ ਦੇਣਾ, ਉਨ੍ਹਾਂ ਦੀਆਂ ਰਚਨਾਵਾਂ ਛਾਪਣ ਦੇ ਹਕੀਕੀ ਮੌਕੇ ਖੋਹ ਲੈਣਾ, ਸਦਾਚਾਰਕ ਤੇ ਰਾਜਸੀ ਪੱਖ ਤੋਂ ਉਨ੍ਹਾਂ ਦੀ ਭੰਡੀ ਕਰਨਾ, ਆਦਿ। ਨੇੜੇ ਦੇ ਪਿਛਲੇ ਸਾਲਾਂ ਵਿੱਚ 'ਖ਼ਤਰਨਾਕ ਵਿਚਾਰ' ਨੂੰ ਕੁਚਲਣ ਦੇ ਇਨ੍ਹਾਂ ਸਾਰੇ ਸਾਧਨਾਂ ਦੀ ਸੰਯੁਕਤ ਰਾਜ ਅਮਰੀਕਾ ਤੇ ਕਈ ਹੋਰ ਦੇਸ਼ਾਂ ਵਿੱਚ ਵੱਡੇ ਪੈਮਾਨੇ ਉੱਤੇ ਵਰਤੋਂ ਕੀਤੀ ਗਈ ਹੈ। ਇਨ੍ਹਾਂ ਸਾਧਨਾਂ ਰਾਹੀਂ ਤੇ ਪਿਛਾਂਹ ਖਿੱਚੂ ਵਿਚਾਰਧਾਰਾ ਦੇ ਪ੍ਰਚਾਰ ਰਾਹੀਂ ਹਾਕਤ ਜਮਾਤ ਲੋਕਾਂ ਦੇ ਦਿਮਾਗਾਂ ਨੂੰ ਆਪਣੀ ਮਰਜ਼ੀ ਮੁਤਾਬਕ ਢਾਲ ਦਿੰਦੀ ਹੈ, ਉਹ ਉਨ੍ਹਾਂ ਵਿੱਚ ਅਜਿਹੇ ਵਿਚਾਰਾਂ ਨੂੰ ਭਰਦੀ ਹੈ ਜਿਨ੍ਹਾਂ ਨੂੰ ਉਹ ਚਾਹੁੰਦੀ ਹੈ ਕਿ ਉਹ ਮੰਨ ਲੈਣ ਅਤੇ ਅਗਾਂਹ ਵਧੂ ਪਦਾਰਥਵਾਦੀ ਵਿਚਾਰਾਂ ਦੇ ਪ੍ਰਚਾਰ ਨੂੰ ਉਹ ਰੋਕਦੀ ਹੈ ਪਰ ਇਸ ਗੱਲ ਦੇ ਬਾਵਜੂਦ ਕਿ ਵਿਗਿਆਨ ਤੇ ਪਦਾਰਥਵਾਦੀ ਫ਼ਲਸਫ਼ੇ ਦਾ ਰਾਹ ਕੰਡਿਆਂ ਭਰਿਆ ਹੈ ਅਤੇ ਲੋਟੂ ਸਮਾਜ ਵਿੱਚ ਉਨ੍ਹਾਂ ਸਾਹਮਣੇ ਆਉਣ ਵਾਲੀਆਂ ਅਨੇਕ ਔਕੜਾਂ ਦੇ ਬਾਵਜੂਦ ਅੰਤ ਵਿੱਚ ਉਹ ਸਾਰੇ ਰਾਹ ਦੇ ਰੋੜੇ ਹੂੰਝ ਕੇ ਲਗਾਤਾਰ ਅੱਗੇ ਵਧਣ ਵਿੱਚ ਕਾਮਯਾਬ ਹੋ ਜਾਂਦੇ ਹਨ।

ਅਗਾਂਹ ਵਧੂ ਪਦਾਰਥਵਾਦੀ ਵਿਗਿਆਨ ਤੇ ਫ਼ਿਲਾਸਫ਼ੀ ਦੀ ਤਾਕਤ ਦਾ ਭੇਦ ਇਹ ਹੈ ਕਿ ਇਹ ਕੁਦਰਤ ਤੇ ਸਮਾਜ ਦੇ ਨੇਮਾਂ ਨੂੰ ਪ੍ਰਗਟ ਕਰਦੇ ਹਨ ਤੇ ਸਾਨੂੰ ਸਿਖਾਉਂਦੇ ਹਨ ਕਿ ਇਨ੍ਹਾਂ ਨੇਮਾਂ ਦੀ ਮਨੁੱਖਤਾ ਦੇ ਹਿਤਾਂ ਵਿੱਚ ਕਿਵੇਂ ਵਰਤੋਂ ਕੀਤੀ ਜਾਵੇ। ਸੱਚੇ ਵਿਗਿਆਨ ਦੇ ਚਾਨਣ ਨਾਲ ਉਹ ਅਗਿਆਨਤਾ ਦੇ ਹਨੇਰੇ ਨੂੰ ਦੂਰ ਕਰ ਦਿੰਦੇ ਹਨ। ਫ਼ਲਸਫ਼ਾ ਸੰਸਾਰ ਸਬੰਧੀ ਦ੍ਰਿਸ਼ਟੀਕੋਣ ਦੇ ਬਹੁਤ ਹੀ ਆਮ ਪਹਿਲੂਆਂ ਬਾਰੇ ਵਿਚਾਰ ਕਰਦਾ ਹੈ।

ਪਦਾਰਥਵਾਦੀ ਫਲਸਫ਼ੇ ਦਾ ਆਧਾਰ ਕੁਦਰਤ ਦੀ ਹੋਂਦ ਨੂੰ ਸਵੀਕਾਰ ਕਰਨਾ ਹੈ- ਤਾਰਿਆਂ, ਸੂਰਜ, ਧਰਤੀ ਤੇ ਇਸ ਦੇ ਪਹਾੜਾਂ ਤੇ ਵਾਦੀਆਂ, ਸਮੁੰਦਰ ਤੇ ਜੰਗਲਾਂ, ਪਸ਼ੂਆਂ ਤੇ ਚੇਤੰਨ ਸੋਚ ਦੀ ਯੋਗਤਾ ਰੱਖਣ ਵਾਲੇ ਮਨੁੱਖਾਂ ਦੀ ਹੋਂਦ ਨੂੰ। ਅਲੌਕਾਰ ਘਟਨਾਵਾਂ ਜਾਂ ਸ਼ਕਤੀਆਂ ਦੀ ਨਾ ਕੋਈ ਅਸਲੀਅਤ ਹੈ ਅਤੇ ਨਾ ਹੀ ਹੋ ਸਕਦੀ ਹੈ। ਮਨੁੱਖ ਬਹੁ ਭਾਂਤੀ ਕੁਦਰਤ ਦਾ ਇੱਕ ਕਣ ਹੈ ਅਤੇ ਚੇਤੰਨਤਾ ਮਨੁੱਖ ਦਾ ਇੱਕ ਗੁਣ, ਉਸ ਦੀ ਇੱਕ ਯੋਗਤਾ ਹੈ। ਕੁਦਰਤ ਦੀ ਹੋਂਦ ਬਾਹਰਮੁਖੀ ਹੈ, ਅਥਵਾ ਇਹ ਮਨੁੱਖੀ ਮਨ ਤੋਂ ਬਾਹਰ ਤੇ ਉਸ ਤੋਂ ਸੁਤੰਤਰ ਹੈ।

ਪਰ ਕਈ ਫਿਲਾਸਫਰ ਇਸ ਗੱਲ ਨੂੰ ਨਹੀਂ ਮੰਨਦੇ। ਉਹ ਦਾਅਵਾ ਕਰਦੇ ਹਨ ਕਿ ਮਨ, ਸੋਚ, ਆਤਮਾ ਜਾਂ ਵਿਚਾਰ ਹੀ ਮੂਲ ਹਨ ਅਤੇ ਪਦਾਰਥਕ ਸੰਸਾਰ ਦੀ ਉਤਪਤੀ 'ਆਤਮਾ' ਤੋਂ ਹੋਈ ਹੈ ਤੇ ਉਹ ਉਸੇ ਉੱਤੇ ਨਿਰਭਰ ਹੈ। ਪਦਾਰਥਕ ਹੋਂਦ ਨਾਲ ਮਨੁੱਖੀ ਮਨ ਦੇ ਸਬੰਧ ਦਾ ਸਵਾਲ ਸਭਨਾਂ ਕਿਸਮਾਂ ਦੀ ਫ਼ਿਲਾਸਫ਼ੀ ਜਿਸ ਵਿੱਚ ਨਵੀਨ ਫ਼ਿਲਾਸਫ਼ੀ ਵੀ ਸ਼ਾਮਲ ਹੈ, ਦਾ ਬੁਨਿਆਦੀ ਸਵਾਲ ਹੈ। ਮੂਲ ਵਸਤੂ ਕੀ ਹੈ-ਹੋਂਦ ਜਾਂ ਸੋਚ? ਫ਼ਿਲਾਸਫ਼ਰ ਇਸ ਸਵਾਲ ਦੇ ਜਵਾਬ ਦੇ ਆਧਾਰ ਉੱਤੇ ਦੋ ਵੱਡੇ ਦਲਾਂ ਵਿੱਚ ਵੰਡੇ ਗਏ ਹਨ।

ਜਿਹੜੇ ਇਹ ਸਮਝਦੇ ਹਨ ਕਿ ਪਦਾਰਥਕ ਆਧਾਰ ਮੂਲ ਹੈ ਅਤੇ ਸੋਚ, ਆਤਮਾ, ਪਦਾਰਥ ਦਾ ਇੱਕ ਗੁਣ ਹੈ, ਉਹ ਪਦਾਰਥਵਾਦ ਦੇ ਦਲ ਵਿੱਚ ਹਨ। ਜਿਹੜੇ ਇਹ ਮੰਨਦੇ ਹਨ ਕਿ ਸੋਚ, ਆਤਮਾ ਜਾਂ ਵਿਚਾਰ ਦੀ ਹੋਂਦ ਕੁਦਰਤ ਤੋਂ ਪਹਿਲਾਂ ਤੋਂ ਸੀ ਅਤੇ ਕਿਸੇ ਨਾ ਕਿਸੇ ਸ਼ਕਲ ਵਿੱਚ ਕੁਦਰਤ ਆਤਮਾ ਦੀ ਰਚਨਾ ਹੈ ਅਤੇ ਉਸੇ ਉੱਤੇ ਨਿਰਭਰ ਹੈ, ਉਹ 'ਵਿਚਾਰਵਾਦ' ਦੇ ਦਲ ਵਿੱਚ ਹਨ। ਵਿਚਾਰਵਾਦ ਤੇ ਪਦਾਰਥਵਾਦ ਸ਼ਬਦਾਂ ਦਾ ਫਲਸਫ਼ੇ ਵਿੱਚ ਸਿਰਫ਼ ਇਹੋ ਅਰਥ ਹੈ। ਪੁਰਾਤਨ ਸਮੇਂ ਤੋਂ ਪਦਾਰਥਵਾਦੀ ਤੇ ਵਿਚਾਰਵਾਦੀ ਵਿਚਾਰਾਂ ਦੇ ਹਮਾਇਤੀਆਂ ਦੇ ਵਿਚਕਾਰ ਇੱਕ ਜ਼ੋਰਦਾਰ ਅਮਿੱਟ ਘੋਲ ਚਲਦਾ ਆਇਆ ਹੈ। ਅਸਲ ਵਿੱਚ ਫ਼ਿਲਾਸਫ਼ੀ ਦਾ ਪੂਰਾ ਇਤਿਹਾਸ ਇਨ੍ਹਾਂ ਦੋਹਾਂ ਦਲਾਂ, ਪਦਾਰਥਵਾਦ ਤੇ ਵਿਚਾਰਵਾਦ ਦੀਆਂ ਇਨ੍ਹਾਂ ਦੋਹਾਂ ਪਾਰਟੀਆਂ ਦੇ ਘੋਲ ਦਾ ਇਤਿਹਾਸ ਹੈ।

ਆਪਮੁਹਾਰਾ, ਅਚੇਤ ਪਦਾਰਥਵਾਦ ਕੁਦਰਤ ਵਿਗਿਆਨੀਆਂ ਦੀ ਭਾਰੀ ਬਹੁ-ਸੰਮਤੀ ਦਾ ਆਚਰਣ ਹੈ। ਉਹ ਆਮ ਤੌਰ ਤੇ ਫ਼ਿਲਾਸਫ਼ੀ ਦੇ ਮਸਲਿਆਂ ਦੀ ਡੂੰਘਾਈ ਵਿੱਚ ਨਹੀਂ ਜਾਂਦੇ ਸਗੋਂ ਜਿਨ੍ਹਾਂ ਵਿਗਿਆਨਕ ਤੱਥਾਂ ਨਾਲ ਉਨ੍ਹਾਂ ਦਾ ਵਾਹ ਪੈਂਦਾ ਹੈ, ਉਹ ਆਪ ਮੁਹਾਰੇ ਉਨ੍ਹਾਂ ਦੇ ਮੰਤਵ ਪਿੱਛੇ ਚਲਦੇ ਹਨ। ਕੁਦਰਤ ਜਿਹੜੀ ਉਨ੍ਹਾਂ ਦੀ ਖ਼ੋਜ ਦਾ ਵਿਸ਼ਾ ਹੈ, ਪੈਰ-ਪੈਰ ਉੱਤੇ ਉਨ੍ਹਾਂ ਘਟਨਾ-ਪਰਵਾਹਾਂ ਦੀ ਪਦਾਰਥਕਤਾ ਦਰਸਾਉਂਦੀ ਹੈ, ਜਿਨ੍ਹਾਂ ਨੂੰ ਉਹ ਘੋਖ ਪਰਖ ਕਰਦੇ ਹਨ ਕਿਉਂਕਿ ਵਿਗਿਆਨੀਆਂ ਦੀ ਖ਼ੋਜ ਦਾ ਖ਼ੇਤਰ ਜਿਹੜਾ ਵੀ ਹੋਵੇ ਭਾਵੇਂ ਉਹ ਗ੍ਰਹਿ ਨਛੱਤਰਾਂ ਦਾ ਹੋਵੇ, ਅਣੂਆਂ ਪ੍ਰਮਾਣੂਆਂ ਦਾ, ਬਿਜਲੀ ਤੇ ਚੁੰਬਕ ਸ਼ਕਤੀ ਦਾ ਜਾਂ ਪੌਦਿਆਂ ਤੇ ਪ੍ਰਾਣੀਆਂ ਦੇ ਜੀਵਨ ਦਾ, ਉਸ ਨੂੰ ਹਮੇਸ਼ਾ ਉਸ ਵਿੱਚ ਬਾਹਰਮੁਖੀ ਅਮਲਾਂ ਨਾਲ, ਪਦਾਰਥਕ ਵਸਤਾਂ ਤੇ ਉਨ੍ਹਾਂ ਦੇ ਗੁਣਾਂ ਨਾਲ ਅਤੇ ਮਨੁੱਖੀ ਮਨ ਤੋਂ ਆਜ਼ਾਦ ਹੋਂਦ ਰੱਖਣ ਵਾਲੇ ਕੁਦਰਤ ਦੇ ਨੇਮਾਂ ਨਾਲ ਨਿਪਟਣਾ ਪੈਂਦਾ ਹੈ। ਆਪਮੁਹਾਰੇ ਜਾਂ ਸਿੱਧੜ ਪਦਾਰਥਵਾਦ ਤੋਂ ਉਲਟ ਦਾਰਸ਼ਨਿਕ ਪਦਾਰਥਵਾਦ, ਪਦਾਰਥਵਾਦੀ ਸੰਕਲਪਾਂ ਨੂੰ ਅਗਾਂਹ ਵਧੂ ਵਿਗਿਆਨ ਤੇ ਸਮਾਜਿਕ ਅਮਲਾਂ ਦੀਆਂ ਲੱਭਤਾਂ ਦੇ ਆਧਾਰ ਉੱਤੇ ਵਿਗਿਆਨਕ ਤੌਰ ਤੇ ਸਿੱਧ ਕਰਦਾ ਹੈ ਤੇ ਉਨ੍ਹਾਂ ਨੂੰ ਸਪਸ਼ਟ ਕਰਕੇ ਇਕਸਾਰਤਾ ਨਾਲ ਲਾਗੂ ਕਰਦਾ ਹੈ।

ਰੂਹਾਨੀ ਪਿਛਾਖੜ ਦੇ ਹਾਨੀਕਾਰਕ ਅਸਰ ਦੇ ਵਿਰੁੱਧ, ਪਦਾਰਥਵਾਦੀ ਫਿਲਾਸਫੀ, ਇੱਕ ਕਾਮਯਾਬ ਹਥਿਆਰ ਦਾ ਕੰਮ ਦਿੰਦੀ ਹੈ। ਮਨੁੱਖਾਂ ਦੇ ਮਨਾਂ ਵਿੱਚ ਹਿਲਜੁਲ ਪੈਦਾ ਕਰਨ ਵਾਲੀਆਂ ਦਾਰਸ਼ਨਿਕ ਸਮੱਸਿਆਵਾਂ ਦਾ ਸਹੀ ਰਾਹ ਦਰਸਾਉਂਦੀ ਹੋਈ ਇਹ ਜੀਵਨ ਭਰ ਰਾਹ ਦਰਸਾਵੇ ਦਾ ਕੰਮ ਦਿੰਦੀ ਹੈ।

ਸਦੀਆਂ ਤੋਂ ਈਸਾਈ ਧਰਮ ਲੋਕਾਂ ਦੇ ਮਨਾਂ ਵਿੱਚ ਦੁਨਿਆਵੀ ਜੀਵਨ ਸਬੰਧੀ, ਤ੍ਰਿਸਕਾਰ ਦੀ ਭਾਵਨਾ ਹੈ ਤੇ ਰੱਬ ਦਾ



ਡਰ ਭਰਨ ਦਾ ਯਤਨ ਕਰਦਾ ਆਇਆ ਹੈ। ਲੋਕਾਂ ਨੂੰ ਤੇ ਸਭ ਤੋਂ ਵੱਧ ਪੀੜਤ ਮਨੁੱਖਤਾ ਦੇ ਜਨ ਸਮੂਹ ਨੂੰ ਉਸ ਨੇ ਇਹ ਸਿਖਾਇਆ ਹੈ ਕਿ ਉਸਦੇ ਕਰਮਾਂ ਵਿੱਚ ਕੇਵਲ ਮਿਹਨਤ ਕਰਨ ਤੇ ਪ੍ਰਾਰਥਨਾ ਕਰਨਾ ਹੀ ਲਿਖਿਆ ਹੋਇਆ ਹੈ ਕਿ ਇਸ 'ਅੱਥਰੂਆਂ ਦੀ ਵਾਦੀ' ਵਿੱਚ ਸੁਖ ਦੀ ਆਸ ਰੱਖਣੀ ਵਿਅਰਥ ਹੈ : ਉਹ ਤਾਂ, ਜੇ ਉਹ ਆਗਿਆਕਾਰੀ ਤੇ ਮਸਕੀਨ ਬਣਿਆ ਰਹੇਗਾ ਤਾਂ ਇਸ ਦੇ ਇਵਜ਼ਾਨੇ ਵਜੋਂ ਪ੍ਰਲੋਕ ਵਿੱਚ ਹੀ ਉਸ ਨੂੰ ਪ੍ਰਾਪਤ ਹੋ ਸਕੇਗਾ। ਜਿਹੜੇ ਲੋਕ ਲੋਟੂਆਂ ਦੇ ਦੇਵਨੇਤ ਨਾਲ ਥਾਪੇ ਗਏ ਰਾਜ ਵਿਰੁੱਧ ਬਗ਼ਾਵਤ ਕਰਨ ਦਾ ਹੌਂਸਲਾ ਕਰਦੇ ਸਨ, ਉਨ੍ਹਾਂ ਨੂੰ ਈਸਾਈ ਧਰਮ ਇਹ ਕਹਿ ਕੇ ਧਮਕਾਉਂਦਾ ਸੀ ਕਿ ਉਨ੍ਹਾਂ ਨੂੰ ਰੱਬ ਦੇ ਕਹਿਰ ਤੇ ਨਰਕ ਦੇ ਦੁਖੜਿਆਂ ਦਾ ਸਾਹਮਣਾ ਕਰਨਾ ਪਵੇਗਾ।

ਪਦਾਰਥਵਾਦੀ ਫ਼ਲਸਫ਼ੇ ਨੇ ਵੱਡੀ ਇਤਿਹਾਸਕ ਸੇਵਾ ਇਹ ਕੀਤੀ ਹੈ ਕਿ ਮਨੁੱਖ ਨੂੰ ਸਾਰੇ ਵਹਿਮਾਂ ਭਰਮਾਂ ਤੋਂ ਛੁਟਕਾਰਾ ਪਾਉਣ ਵਿੱਚ ਸਹਾਇਤਾ ਦਿੱਤੀ ਹੈ। ਪੁਰਾਤਨ ਸਮਿਆਂ ਤੋਂ ਹੀ ਇਸ ਨੇ ਉਸ ਨੂੰ ਸਿਖਾਇਆ ਹੈ ਕਿ ਉਹ ਮੌਤ ਤੋਂ ਡਰੇ ਨਾ, ਨਾ ਹੀ ਦੇਵੀ-ਦੇਵਤਿਆਂ ਤੇ ਹੋਰ ਅਲੌਕਿਕ ਸ਼ਕਤੀਆਂ ਦਾ ਭੈਅ ਮੰਨੇ। ਇਹ ਫ਼ਲਸਫ਼ਾ ਸਾਨੂੰ ਸਿਖਾਉਂਦਾ ਹੈ ਕਿ ਅਸੀਂ ਮੌਤ ਉਪਰੰਤ ਸੁਖ ਦੀ ਆਸ ਦੇ ਵਹਿਮ ਵਿੱਚ ਨਾ ਫਸੀਏ, ਸਗੋਂ ਇਸ ਧਰਤੀ ਦੇ ਜੀਵਨ ਦੀ ਕਦਰ ਕਰੀਏ ਤੇ ਇਸ ਨੂੰ ਚੰਗੇਰਾ ਬਣਾਉਣ ਦੇ ਯਤਨ ਕਰੀਏ। ਇਸ ਗੱਲ ਦਾ ਐਲਾਨ ਕਰਕੇ ਕਿ ਮਨੁੱਖ ਕੋਈ ਅਜਿਹਾ ਕੀੜਾ ਨਹੀਂ ਹੈ, ਜਿਸਦੇ ਭਾਗਾਂ ਵਿੱਚ ਮਿੱਟੀ ਵਿੱਚ ਰੀਂਗਣਾ ਲਿਖਿਆ ਹੋਇਆ ਹੈ ਸਗੋਂ ਉਹ ਕੁਦਰਤ ਦੀ ਅਜਿਹੀ, ਸਭ ਤੋਂ ਉੱਚੀ ਰਚਨਾ ਹੈ, ਜਿਹੜੀ ਕੁਦਰਤ ਦੀਆਂ ਸ਼ਕਤੀਆਂ ਉੱਤੇ ਆਪਣਾ ਅਧਿਕਾਰ ਕਾਇਮ ਕਰ ਸਕਣ ਤੇ ਉਨ੍ਹਾਂ ਤੋਂ ਕੰਮ ਲੈ ਸਕਣ ਦੀ ਯੋਗਤਾ ਰੱਖਦੀ ਹੈ-ਪਦਾਰਥਵਾਦ ਨੇ ਪਹਿਲੀ ਵਾਰ ਮਨੁੱਖ ਨੂੰ ਉਸਦੇ ਸਵੈ-ਮਾਣ ਤੇ ਉਸ ਦੀ ਅਕਲ ਦਾ ਅਹਿਸਾਸ ਕਰਵਾਇਆ ਹੈ। ਮਨੁੱਖ ਦੀ ਅਕਲ ਵਿੱਚ, ਗਿਆਨ ਦੀ ਸ਼ਕਤੀ ਵਿੱਚ ਤੇ ਆਪਣੇ ਆਲੇ ਦੁਆਲੇ ਦੀ ਦੁਨੀਆਂ ਦਾ ਕੁੱਲ ਭੇਦਾਂ ਦਾ ਪਤਾ ਲੈਣ ਦੀ ਮਨੁੱਖ ਯੋਗਤਾ ਵਿੱਚ ਬਹੁਤ ਹੀ ਵਿਸ਼ਵਾਸ ਦੀ ਭਾਵਨਾ ਨਾਲ ਪਦਾਰਥਵਾਦ ਰੰਗਿਆ ਹੋਇਆ ਹੈ। ਉਹ ਸਵੀਕਾਰ ਕਰਦਾ ਹੈ ਕਿ ਮਨੁੱਖ ਵਿੱਚ ਸ਼ੁਭ ਵਿਚਾਰਾਂ ਅਤੇ ਨਿਆਂ ਉੱਤੇ ਆਧਾਰਿਤ ਸਮਾਜਿਕ ਪ੍ਰਬੰਧ ਸਿਰਜਣ ਦੀ ਸਮਰੱਥਾ ਹੈ।

*ਸਫ਼ਾ 6 ਦੀ ਬਾਕੀ*

ਅਜ਼ਮਾਉਣਾ ਬੇਵਕੂਫ਼ੀ ਹੀ ਹੁੰਦੀ ਹੈ। ਮੁਕਦੀ ਗੱਲ ਜਿੱਥੇ ਇਹ ਧਰਮ ਅਤੇ ਰਾਜਨੀਤੀ ਦਾ ਗੱਠਜੋੜ ਅਮੀਰ ਧਿਰ ਦਾ ਪਾਲਕ ਹੈ ਉੱਥੇ ਗਰੀਬ ਧਿਰ ਲਈ ਘਾਤਕ ਹੈ। ਇਸ ਲਈ ਗਰੀਬ ਧਿਰ ਨੂੰ ਇਸਦੇ ਪਲੇਚੇ ਤੋਂ ਬਚਣਾ ਚਾਹੀਦਾ ਹੈ। ਇਸੇ ਲਈ ਹੀ ਸ਼ਹੀਦੇ-ਆਜ਼ਮ ਭਗਤ ਸਿੰਘ ਨੇ ਸਾਨੂੰ ਸੰਦੇਸ਼ ਦਿੰਦਿਆਂ ਕਿਹਾ ਸੀ : "ਤੁਹਾਡਾ ਭਲਾ ਇਸ ਵਿੱਚ ਹੈ ਕਿ ਤੁਸੀਂ ਧਰਮ, ਰੰਗ, ਨਸਲ ਅਤੇ ਕੌਮ ਤੇ ਮੁਲਕ ਦੇ ਭਿੰਨ-ਭੇਦ ਮਿਟਾ ਕੇ ਇਕੱਠੇ ਹੋ ਜਾਓ ਅਤੇ ਹਕੂਮਤੀ ਤਾਕਤ ਨੂੰ ਆਪਣੇ ਹੱਥ ਵਿੱਚ ਲੈਣ ਦੇ ਯਤਨ ਕਰੋ।"

* 98769 53561

## ਬਰਫ਼ ਦੀ ਸਤਹ ਦਾ ਤਾਪਮਾਨ ਮਾਪਣ ਦਾ ਸਵਦੇਸ਼ੀ ਢੰਗ

ਬਰਫ਼ ਨਾਲ ਲੱਦੇ ਪਰਬਤਾਂ ਤੋਂ ਬਰਫ਼ ਦੇ ਤੋਦਿਆਂ ਦੇ ਖਿਸਕਣ, ਧਰਤੀ ਦੇ ਤਾਪਮਾਨ ਦੇ ਪ੍ਰਭਾਵ ਦਾ ਅਧਿਐਨ ਕਰਨ ਤੇ ਮੌਸਮਾਂ ਦੀ ਜਾਣਕਾਰੀ ਰੱਖਣ ਵਾਸਤੇ ਬਰਫ਼ ਦੀਆਂ ਤਹਿਆਂ ਦੇ ਤਾਪਮਾਨ ਤੇ ਲਗਾਤਾਰ ਨਜ਼ਰ ਰੱਖਣੀ ਪੈਂਦੀ ਹੈ ਪਰ ਹਿਮਾਲਿਆ ਦੇ ਖ਼ੇਤਰਾਂ ਦਾ ਤਾਪਮਾਨ ਮਾਪਣ ਲਈ ਜੋ ਯੰਤਰ ਚਾਹੀਦੇ ਹਨ ਉਹ ਬਾਹਰੋਂ ਮੰਗਵਾਉਣੇ ਪੈਂਦੇ ਹਨ। ਇਸ ਲਈ ਇਹਨਾਂ ਬਰਫ਼ੀਲੇ ਖ਼ੇਤਰਾਂ ਵਿੱਚ ਗਿਣੇ ਚੁਣੇ ਖ਼ੇਤਰ ਹੀ ਹਨ ਜਿੱਥੇ ਅਜਿਹੇ ਯੰਤਰ ਫਿੱਟ ਕੀਤੇ ਗਏ ਹਨ ਪਰ ਹੁਣ ਭਾਰਤੀ ਵਿਗਿਆਨੀਆਂ ਨੇ ਬਰਫ਼ ਦੀ ਤਹਿ ਦਾ ਤਾਪਮਾਨ ਮਾਪਣ ਲਈ ਭਾਰਤੀ ਯੰਤਰ ਦੀ ਕਾਢ ਕੱਢ ਲਈ ਹੈ ਜਿਸ ਨੂੰ Infrared Probe ਕਹਿੰਦੇ ਹਨ। ਇਸ ਦੀ ਕਾਢ ਚੰਡੀਗੜ੍ਹ ਸਥਿਤ ਕੇਂਦਰੀ ਵਿਗਿਆਨਕ ਉਪਕਰਨ ਸੰਸਥਾ (CSEO) ਦੁਆਰਾ ਕੱਢੀ ਗਈ ਹੈ ਤੇ ਇਹ ਯੰਤਰ ਬਰਫ਼ਾਂ ਲੱਦੇ ਪਰਬਤਾਂ ਵਿੱਚ ਭਿਆਨਕ ਠੰਡ ਵਿੱਚ ਵੀ 24 ਘੰਟੇ ਕੰਮ ਕਰ ਸਕਦਾ ਹੈ। ਇਹ $40^\circ$ C ਤੋਂ $50^\circ$ C ਤੱਕ ਦਾ ਤਾਪਮਾਨ ਤੇ 200 ਕਿਲੋਮੀਟਰ ਪ੍ਰਤੀ ਘੰਟੇ ਦੇ ਵੇਗ ਨਾਲ ਚੱਲਣ ਵਾਲੀਆਂ ਹਨੇਰੀਆਂ ਨੂੰ ਸਹਿਣ ਕਰ ਸਕਦਾ ਹੈ। ਇਨ੍ਹਾਂ ਯੰਤਰਾਂ ਨੂੰ ਜੰਮੂ ਕਸ਼ਮੀਰ ਦੇ ਸਿਆਚਿਨ ਖ਼ੇਤਰ ਤੇ ਹਿਮਾਚਲ ਦੇ ਕੁਝ ਖ਼ੇਤਰਾਂ ਵਿੱਚ ਲਾਇਆ ਗਿਆ ਹੈ। ਇਸ ਉਪਗ੍ਰਹਿ ਦੇ ਜ਼ਰੀਏ ਇਹਨਾਂ ਕੇਂਦਰਾਂ ਤੋਂ ਅੰਕੜੇ Snow and Avlanche Study Centre ਚੰਡੀਗੜ੍ਹ ਭੇਜੇ ਜਾਂਦੇ ਹਨ। ਇਸ ਤਰ੍ਹਾਂ ਚੰਡੀਗੜ੍ਹ ਬੈਠ ਕੇ ਇਹਨਾਂ ਬਰਫ਼ੀਲੇ ਖ਼ੇਤਰਾਂ ਦੇ ਮੌਸਮ ਤੇ ਨਜ਼ਰ ਰੱਖੀ ਜਾਂਦੀ ਹੈ। ਰੱਖਿਆ ਖ਼ੋਜ ਤੇ ਵਿਕਾਸ ਸੰਗਠਨ ਅਗਲੇ ਪੰਜ ਸਾਲਾਂ ਵਿੱਚ ਬਰਫ਼ੀਲੇ ਇਲਾਕਿਆਂ ਦੇ ਤਾਪਮਾਨ ਨੂੰ ਜਾਨਣ ਵਾਸਤੇ ਇਸ ਯੰਤਰ ਵਾਲੇ 50 ਨਵੇਂ ਕੇਂਦਰ ਸਥਾਪਿਤ ਕਰਨ ਜਾ ਰਿਹਾ ਹੈ। ਮੈਦਾਨੀ ਇਲਾਕਿਆਂ ਦੀ ਸੁਰੱਖਿਆ ਵੀ ਇਸ ਗੱਲ ਤੇ ਨਿਰਭਰ ਹੈ ਕਿ ਬਰਫ਼ੀਲੀਆਂ ਪਹਾੜੀਆਂ ਦੇ ਗਲੇਸ਼ੀਅਰ, ਕਿੰਨੀ ਤੇਜੀ ਨਾਲ ਪਿਘਲ ਰਹੇ ਹਨ। ਗਲੇਸ਼ੀਅਰਾਂ ਦੇ ਪਿਘਲਣ ਦੀ ਦਰ ਦਾ ਪਤਾ ਲਗਾਉਣ ਲਈ, ਬਰਫ਼ੀਲੇ ਖ਼ੇਤਰਾਂ ਦੇ ਬਹੁਤ ਵੱਡੇ ਪੱਧਰ ਤੇ ਅੰਕੜੇ ਇਕੱਠੇ ਕਰਨੇ ਜਰੂਰੀ ਹਨ। ਕੁਝ ਗਿਣੇ ਚੁਣੇ ਕੇਂਦਰਾਂ ਤੋਂ ਪ੍ਰਾਪਤ ਅੰਕੜਿਆਂ ਦੇ ਆਧਾਰ ਤੇ ਬਰਫ਼ੀਲੇ ਮੌਸਮਾਂ ਦੀ ਤੇ ਗਲੇਸ਼ੀਅਰਾਂ ਦੇ ਪਿਘਲਣ ਦੀ ਦਰ ਦਾ ਸਹੀ ਅਨੁਮਾਨ ਲਾਉਣਾ ਮੁਸ਼ਕਿਲ ਹੁੰਦਾ ਹੈ ਪਰ ਹੁਣ ਇਸ ਯੰਤਰ ਦੇ ਭਾਰਤ ਵਿੱਚ ਹੀ ਬਣਨ ਨਾਲ ਇਹ ਜਾਣਕਾਰੀ ਸਹੀ ਤੇ ਸੌਖੀ ਪ੍ਰਾਪਤ ਕਰਨੀ ਸੰਭਵ ਹੋ ਜਾਵੇਗੀ।



ਗਲਤ ਵਿਚਾਰਾਂ ਦਾ ਵਹਾਅ ਲਗਾਤਾਰ ਚੱਲ ਰਿਹਾ ਹੈ, ਇਸ ਲਈ ਸਹੀ ਵਿਚਾਰਾਂ ਦੇ ਨਿਰੰਤਰ ਪ੍ਰਵਾਹ ਦੀ ਲੋੜ ਹੈ। -ਅਗਿਆਤ

# ਧਰਮ, ਨਸ਼ੇ ਤੇ ਭਰਮ

ਡਾ. ਆਰ. ਕੇ. ਬਾਂਸਲ

ਧਰਮਾਂ ਅਤੇ ਨਸ਼ਿਆਂ ਦਾ ਰਿਸ਼ਤਾ ਬੜਾ ਉਲਝਣ ਵਾਲਾ ਹੈ। ਇਹ ਗੱਲ ਸਹੀ ਹੈ ਕਿ ਬਹੁਤੇ ਧਰਮਾਂ ਵਿੱਚ ਨਸ਼ਿਆਂ ਦਾ ਵਿਰੋਧ ਕੀਤਾ ਗਿਆ ਹੈ। ਧਰਮਾਂ ਦੀ ਹੋਂਦ ਮਨੁੱਖ ਜਿੰਨੀ ਹੀ ਪੁਰਾਣੀ ਹੈ। ਭਾਵੇਂ ਇਤਿਹਾਸ ਵਿੱਚ ਅਧਰਮੀ ਲੋਕ ਵੀ ਰਹੇ ਹਨ ਅਤੇ ਧਰਮਾਂ ਦਾ ਵਿਰੋਧ ਵੀ ਕੀਤਾ ਜਾਂਦਾ ਰਿਹਾ ਹੈ ਪਰ ਇਸ ਦੇ ਬਾਵਜੂਦ ਵੀ ਕੁਝ ਅਬਾਦੀ ਦਾ ਵੱਡਾ ਹਿੱਸਾ ਕਿਸੇ ਨਾ ਕਿਸੇ ਧਰਮ ਨਾਲ ਜੁੜਿਆ ਹੋਇਆ ਹੈ। ਵੱਡੀ ਗਿਣਤੀ, ਅਜਿਹੇ ਲੋਕਾਂ ਦੀ ਹੈ, ਜਿੰਨ੍ਹਾਂ ਦੀ ਜ਼ਿੰਦਗੀ ਵਿੱਚ ਧਰਮ ਦੀ ਜਾਂ ਧਾਰਮਿਕ ਹੋਣ ਦੀ ਖ਼ਾਸ ਮਹੱਤਤਾ ਹੈ। ਬਹੁਤੇ ਲੋਕਾਂ ਲਈ ਧਰਮ ਜ਼ਿੰਦਗੀ ਦਾ ਅਨਿੱਖੜਵਾਂ ਅੰਗ ਹੈ ਅਤੇ ਧਰਮ ਦੇ ਵਿਖਾਏ ਮਾਰਗ ਨੂੰ ਹੀ ਉੱਤਮ ਮਾਰਗ ਦੱਸਿਆ ਗਿਆ ਹੈ ਪਰ ਇਸ ਦੇ ਨਾਲ ਹੀ ਸੱਚਾਈ ਇਹ ਵੀ ਹੈ ਕਿ ਨਸ਼ੇ ਦਾ ਇਤਿਹਾਸ ਵੀ ਮਨੁੱਖ ਜਿੰਨਾਂ ਹੀ ਪੁਰਾਣਾ ਹੈ। ਆਦਿ ਕਾਲ ਤੋਂ ਹੀ ਆਦਮੀ ਵਿੱਚ ਕਿਸੇ ਨਾ ਕਿਸੇ ਤਰ੍ਹਾਂ ਨਸ਼ਾ ਵਰਤਣ ਦੀ ਲਾਲਸਾ ਰਹੀ ਹੈ। ਸਭ ਧਰਮਾਂ ਦੇ ਹੁੰਦਿਆ-ਸੁੰਦਿਆਂ ਵੀ ਅਤੇ ਵੱਡੇ- ਵੱਡੇ ਸਮਾਜਿਕ ਗਰੁੱਪਾਂ ਦਾ, ਆਪਣੇ ਆਪ ਨੂੰ ਪੂਰੀ ਤਰ੍ਹਾਂ ਧਾਰਮਿਕ ਹੋਣ ਦਾ ਦਾਅਵਾ ਕਰਨ ਦੇ ਬਾਵਜੂਦ ਵੀ ਨਸ਼ੇ ਨੇ ਹਰ ਸਮਾਜ ਵਿੱਚ ਪੈਰ ਪਸਾਰੀ ਰੱਖੇ। ਅੱਜ ਵੀ ਕੋਈ ਸਮਾਜ ਅਜਿਹਾ ਨਹੀਂ ਜਿੱਥੇ ਨਸ਼ਾ ਨਾ ਹੋਵੇ। ਹਰ ਸਮਾਜ ਵਿੱਚ ਨਸ਼ਿਆਂ ਨੇ ਮਨੁੱਖ ਜਾਤੀ ਦਾ ਉਜਾੜਾ ਕੀਤਾ ਹੈ ਤੇ ਇਹ ਮਾਰ ਦਿਨੋ-ਦਿਨ ਵਧਦੀ ਹੀ ਜਾ ਰਹੀ ਹੈ। ਇਹ ਗੱਲ ਅਸਲੋਂ ਹੀ ਗਲਤ ਹੋਵੇਗੀ ਕਿ ਸਿਰਫ ਅਧਰਮੀ ਲੋਕ ਹੀ ਨਸ਼ਾ ਵਰਤਦੇ ਹਨ ਅਗਰ ਇਹ ਗੱਲ ਸੱਚ ਹੁੰਦੀ ਤਾਂ ਦੁਨੀਆਂ ਵਿੱਚ ਅਧਰਮੀ ਲੋਕਾਂ ਵਾਂਗ ਨਸ਼ੇਬਾਜ ਵੀ ਵਿਰਲੇ-ਵਿਰਲੇ ਹੀ ਲੱਭਣੇ ਸਨ ਜਦਕਿ ਸੱਚਾਈ ਇਹ ਵੀ ਹੈ ਕਿ ਹਰ ਧਰਮ ਨਸ਼ਾ ਵਿਰੋਧੀ ਹੋਣ ਦਾ ਜੱਸ ਵੀ ਖੱਟੀ ਬੈਠਾ ਹੈ। ਧਾਰਮਿਕ ਲੋਕ ਨਸ਼ਿਆਂ ਤੋਂ ਨਿਜ਼ਾਤ ਪਾਉਣ ਦਾ ਇੱਕੋ ਇੱਕ ਰਸਤਾ ਧਾਰਮਿਕ ਹੋਣ ਨੂੰ ਹੀ ਦੱਸਦੇ ਹਨ। ਸੋ ਇਸੇ ਘੁੰਮਣ ਘੇਰੀ ਵਿੱਚੋ ਧਰਮਾਂ ਅਤੇ ਨਸ਼ਿਆਂ ਦੇ ਸਬੰਧ ਦਾ ਸੁਆਲ ਬਣਦਾ ਹੈ।

ਆਦਮੀ ਦੀ ਅੰਦਰੂਨੀ ਚਾਹਤ ਹੈ, ਸੁਖ਼ ਅਰਾਮ ਦੀ ਪ੍ਰਾਪਤੀ ਅਤੇ ਦੁੱਖ਼ਾਂ ਕਸ਼ਟਾਂ ਆਦਿ ਤੋਂ ਬਚਣਾ। ਇਹ ਅੰਦਰੂਨੀ ਚਾਹਤ ਭਾਵੇਂ ਹਰ ਆਦਮੀ ਦੀ ਹੈ ਪਰ ਇਸ ਸੁਖ ਅਰਾਮ ਦੀ ਪ੍ਰਾਪਤੀ ਅਤੇ ਦੁੱਖਾਂ ਕਸ਼ਟਾਂ ਤੋਂ ਬਚਣ ਲਈ, ਰਸਤੇ ਦੀ ਚੋਣ, ਹਰ ਆਦਮੀ ਆਪਣੇ ਆਪਣੇ ਢੰਗ ਨਾਲ ਕਰਦਾ ਹੈ। ਆਦਿ ਕਾਲ ਤੋਂ ਹੀ, ਕੁਝ ਲੋਕ ਅਜਿਹੇ ਰਸਤੇ ਚੁਣਦੇ ਰਹੇ ਹਨ ਜੋ ਕਿ ਵਕਤੀ ਤੌਰ ਤੇ ਸੁਖ਼ ਅਰਾਮ ਦੀ ਅਤੇ ਦੁੱਖ਼ਾਂ ਰਹਿਤ ਜਿੰਦਗੀ ਪ੍ਰਦਾਨ ਕਰਦੇ ਹਨ। ਬਹੁਤ ਵਾਰ ਤਾਂ ਇਹ ਸੁੱਖ ਅਰਾਮ ਦਾ ਭੁਲੇਖਾ ਹੀ ਹੁੰਦਾ ਹੈ। ਵੱਡੀ ਗਿਣਤੀ ਇਹ ਮੰਨਦੀ ਹੈ ਕਿ ਸਮਾਂ ਪੈਣ ਤੋਂ ਬਾਅਦ ਆਦਮੀ ਜੋ ਸਮਝਦਾ ਹੈ ਜਾਂ ਮਹਿਸੂਸ ਕਰਦਾ ਹੈ ਉਹ ਸਚਾਈ ਨਹੀਂ ਹੁੰਦੀ, ਸਗੋ ਇੱਕ ਬਨਾਵਟੀ ਅਹਿਸਾਸ ਹੁੰਦਾ ਹੈ, ਜੋ ਸਚਾਈ ਤੋਂ ਕੋਹਾਂ ਦੂਰ ਹੁੰਦਾ ਹੈ ਪਰ ਨਸ਼ਾ ਵਰਤਣ ਵਾਲਾ ਆਦਮੀ ਇਸਨੂੰ ਸਚਾਈ ਹੀ ਮੰਨਦਾ ਹੈ। ਉਸਨੂੰ ਦੂਸਰਿਆਂ ਦੀ ਇਸ ਗੱਲ ਦੀ ਪ੍ਰਵਾਹ ਨਹੀਂ ਹੁੰਦੀ ਕਿ ਦੂਸਰੇ ਲੋਕ ਇਸ ਨੂੰ ਖੁਸ਼ੀ ਦਾ ਬਨਾਵਟੀ ਸਾਧਨ ਜਾਂ ਛਲਾਵਾ ਕਹਿ ਰਹੇ ਹਨ। ਉਸਨੂੰ ਤਾਂ ਸਗੋਂ ਇਹ ਲਗਦਾ ਹੈ ਕਿ ਦੂਸਰੇ ਲੋਕ ਅਣਜਾਣ ਹਨ। ਇਹ ਸੋਚਣੀ ਸਾਰੇ ਲੋਕਾਂ ਦੀ ਇੱਕੋ ਜਿਹੀ ਕਿਉਂ ਨਹੀ? ਇਸ ਨੂੰ ਵਿਅਕਤੀਗਤ ਭਿੰਨਤਾਵਾਂ ਕਿਹਾ ਜਾਂਦਾ ਹੈ।

ਆਦਮੀ ਜੋ ਵੀ ਚੀਜ਼ ਬਣਾਉਂਦਾ ਹੈ ਉਸ ਪਿੱਛੇ ਮਕਸਦ ਇਹੋ ਹੀ ਛੁਪਿਆ ਹੁੰਦਾ ਹੈ ਕਿ ਦੁੱਖਾਂ, ਤਕਲੀਫਾਂ ਤੋਂ ਕਿਵੇਂ ਬਚਿਆ ਜਾ ਸਕਦਾ ਹੈ ਅਤੇ ਸੁਖ਼ ਅਰਾਮ ਦੀ ਪ੍ਰਾਪਤੀ ਕਿਵੇਂ ਕੀਤੀ ਜਾ ਸਕਦੀ ਹੈ। ਧਰਮਾਂ ਦਾ ਰਚਣਹਾਰਾ ਵੀ ਆਦਮੀ ਹੀ ਹੈ। ਸੋ ਭਾਵੇਂ ਵਿਗਿਆਨਕ ਕਾਢਾਂ ਦੀ ਗੱਲ ਹੋਵੇ, ਭਾਵੇਂ ਧਰਮ ਦੀ ਉਤਪਤੀ, ਸਮਾਜ ਨੂੰ ਕਦਰਾਂ ਕੀਮਤਾਂ ਵਿੱਚ ਬੰਨ੍ਹਣ ਲਈ ਅਤੇ ਇਖ਼ਲਾਕੀ ਪੱਖ ਨੂੰ ਉਜਾਗਰ ਕਰਨ ਲਈ ਵੀ, ਭਾਵੇਂ ਇਹ ਵੀ ਆਖ਼ਰ ਮਨੁੱਖੀ ਸਮਾਜ ਅੰਦਰ ਸੁਖ਼ ਅਰਾਮ ਲਈ ਅਤੇ ਦੁੱਖ਼ਾਂ ਤੋਂ ਬਚਣ ਲਈ ਹੀ ਸੀ। ਧਰਮ ਇਸ ਵਿਸ਼ੇ ਵਿੱਚ ਕਿੰਨੇ ਕਾਮਯਾਬ ਰਹੇ ਹਨ, ਇਹ ਇੱਕ ਵੱਖਰਾ ਵਿਸ਼ਾ ਹੈ ਕਿਉਂਕਿ ਧਰਮ ਨੂੰ ਵੀ ਆਦਮੀ ਨੇ ਹੀ ਬਣਾਇਆ ਹੈ। ਸੋ ਧਰਮਾਂ ਨੂੰ ਬਣਾਉਣ ਲਈ, ਵਿਗਿਆਨਕ ਕਾਢਾਂ ਲਈ, ਨਸ਼ਿਆਂ ਦੀ ਵਰਤੋ ਲਈ ਜਾਂ ਸੁਖ, ਅਰਾਮ ਦੇ ਕਈ ਹੋਰ ਤਰੀਕੇ ਲਈ ਉਪਰੋਕਤ ਵਰਨਣ ਕੀਤੀ ਵਿਅਕਤੀਤਵ ਭਿੰਨਤਾ ਰਹੀ ਹੈ। ਦੁਨੀਆਂ ਵਿੱਚ ਅਣਗਿਣਤ ਧਰਮ ਹਨ ਅਤੇ ਹਰ ਧਰਮ ਵਿੱਚ ਕੁਝ ਵਖਰੇਵਾਂ ਹੈ। ਜਿਸ ਦਾ ਕਾਰਣ ਰਚਨਹਾਰੇ ਦੀ ਵਿਅਕਤੀਗਤ ਭਿੰਨਤਾ ਹੈ ਤੇ ਉਸਦੀਆਂ ਸਰੀਰਕ ਮਾਨਸਿਕ ਲੋੜਾਂ ਨੂੰ ਸਮਾਜਿਕ ਤੌਰ ਤੇ ਪ੍ਰਭਾਵਿਤ ਢੰਗ ਨਾਲ ਪੂਰਾ ਕਰਨਾ ਹੈ। ਇਸ ਵਿਅਕਤੀਗਤ ਭਿੰਨਤਾ ਕਰਕੇ ਕੁਝ ਧਰਮਾਂ ਦੇ ਮੋਹਰੀ ਨਸ਼ਿਆਂ ਨਾਲ ਸੁਖ਼ ਆਰਾਮ ਦੀ ਸਥਿਤੀ ਪੈਦਾ ਕਰਨਾ ਅਤੇ ਦੁੱਖ਼ਾ ਤੋਂ ਬਚਣਾ ਠੀਕ ਸਮਝਦੇ ਸਨ ਪਰ ਕੁਝ ਨਸ਼ਿਆਂ ਦੀ ਵਰਤੋ ਤੋਂ ਵਰਜਦੇ ਵੀ ਸਨ। ਜ਼ਿਆਦਾਤਰ ਧਰਮਾਂ ਵਿੱਚ ਕੁਝ ਨਸ਼ਿਆਂ ਤੋਂ ਤਾਂ ਵਰਜਿਆ ਗਿਆ ਹੈ ਤੇ ਕੁਝ ਨਸ਼ਿਆਂ ਦੀ ਵਰਤੋਂ ਨੂੰ ਪ੍ਰਵਾਨ ਵੀ ਕੀਤਾ ਗਿਆ ਹੈ। ਜਿਸ ਦਾ ਨਤੀਜਾ ਇਹ ਹੋਇਆ ਕਿ ਅਲੱਗ-ਅਲੱਗ ਧਰਮਾਂ ਦੇ ਲੋਕ, ਕੁਝ ਨਸ਼ਿਆਂ ਦਾ ਤਾਂ ਵਿਰੋਧ ਕਰਦੇ ਹਨ ਜਾਂ ਨਰਕ ਦਾ ਰਾਹ ਦੱਸਦੇ ਹਨ ਅਤੇ ਕੁਝ ਵਿੱਚ ਨਸ਼ਿਆਂ ਦੀ ਖੁੱਲ੍ਹ ਕੇ ਵਰਤੋਂ ਕੀਤੀ ਜਾਂਦੀ ਹੈ। ਉਦਾਹਰਣ ਵਜੋਂ ਸ਼ਿਵਜੀ ਭੰਗ ਦਾ ਨਸ਼ੱਈ ਸੀ, ਸੋ ਉਸਨੂੰ ਮੰਨਣ ਵਾਲੇ ਭੰਗ ਦੀ ਵਰਤੋਂ ਧਾਰਮਿਕ ਗਤੀਵਿਧੀ ਸਮਝਦੇ ਹਨ। ਇੱਥੋਂ ਤੱਕ ਕੇ ਸ਼ਿਵਰਾਤਰੀ ਵਾਲੇ ਦਿਨ ਮੰਦਰਾਂ ਵਿੱਚ ਭੰਗ ਦਾ ਨਸ਼ਾ ਕੀਤਾ ਜਾਂਦਾ ਹੈ। ਇਸੇ ਤਰ੍ਹਾਂ ਕੁਝ ਦੇਵਤੇ ਸੋਮਰਸ ਦੇ ਰੂਪ ਵਿੱਚ ਸ਼ਰਾਬ ਦਾ ਨਸ਼ਾ ਕਰਦੇ ਸਨ। ਅੱਜ ਵੀ ਕੁਝ ਧਾਰਮਿਕ ਰਹੁ-ਰੀਤਾਂ ਵਿੱਚ ਸ਼ਰਾਬ ਦੀ ਵਰਤੋਂ ਕੀਤੀ ਜਾਂਦੀ ਹੈ। ਕੁਝ ਦੇਵੀ ਦੇਵਤਿਆਂ ਨੂੰ ਸ਼ਰਾਬ ਵੀ ਚੜ੍ਹਾਈ ਜਾਂਦੀ ਹੈ ਤੇ ਸ਼ਰਾਬ ਦੀ ਵਰਤੋਂ, ਪ੍ਰਸ਼ਾਦ ਦੇ ਤੌਰ ਤੇ ਵੀ ਕੀਤੀ ਜਾਂਦੀ ਹੈ।

ਕੁਝ ਧਰਮਾਂ ਵਿੱਚ, ਇੱਕ ਨਸ਼ੇ ਦਾ ਡਟ ਕੇ ਵਿਰੋਧ ਕੀਤਾ ਜਾਦਾ ਹੈ ਅਤੇ ਦੂਸਰੇ ਨਸ਼ਿਆਂ ਬਾਰੇ ਭਾਵੇਂ ਇਜਾਜ਼ਤ ਤਾਂ ਨਹੀਂ ਦਿੱਤੀ ਗਈ ਪਰ ਚੁੱਪ ਰੱਖੀ ਗਈ ਹੈ ਜਾਂ ਖੁੱਲ ਕੇ ਵਿਰੋਧ ਨਹੀ ਕੀਤਾ ਗਿਆ। ਸੋ ਲੋਕਾਂ ਵੱਲੋਂ ਵੀ ਉਸ ਖ਼ਾਸ ਨਸ਼ੇ ਦਾ ਵਿਰੋਧ ਕੀਤਾ ਜਾਂਦਾ ਹੈ ਅਤੇ ਦੂਸਰੇ ਨਸ਼ਿਆਂ ਦੀ ਜੰਮ ਕੇ ਵਰਤੋਂ ਕੀਤੀ ਜਾਂਦੀ ਹੈ, ਜਿਵੇਂ ਕਿ ਇਕ ਧਰਮ ਵਿੱਚ ਤੰਬਾਕੂ ਨੂੰ ਘੋਰ ਪਾਪ ਦੱਸਿਆ ਗਿਆ ਹੈ ਪਰ ਭੰਗ ਬਾਰੇ ਜਿਆਦਾ ਵਿਰੋਧ ਨਹੀਂ ਕੀਤਾ ਗਿਆ। ਹਰਿਆਣੇ ਦੇ ਇੱਕ ਡੇਰੇ ਵਿੱਚ ਦੇਵਤੇ ਨਾਲ ਨੇੜਤਾ ਬਣਾਉਣ ਲਈ ਬੀੜੀ-ਸੁਲਫ਼ੇ ਆਦਿ ਦੇ ਲੰਬੇ-ਲੰਬੇ ਕਸ਼ ਖਿੱਚੇ ਜਾਂਦੇ ਹਨ ਪਰ ਸ਼ਰਾਬ ਦਾ ਵਿਰੋਧ ਕੀਤਾ ਜਾਦਾ ਹੈ।

ਇਸੇ ਤਰ੍ਹਾਂ ਅਜੋਕੇ ਯੁੱਗ ਵਿੱਚ ਪਣਪ ਰਹੇ ਡੇਰਾਵਾਦ ਰੂਪੀ ਧਾਰਮਿਕ ਸੰਸਥਾਵਾਂ ਵਿੱਚ ਵੀ ਨਸ਼ਿਆਂ ਦੀ ਵਰਤੋ ਨੂੰ ਲੈ ਕੇ ਕਾਫੀ ਭਿੰਨਤਾ ਹੈ। ਅਜਿਹੇ ਹੀ ਇਕ ਡੇਰੇ ਵਿੱਚ ਰੱਜ ਕੇ ਸ਼ਰਾਬ ਵਿਰੋਧੀ ਪ੍ਰਚਾਰ ਕੀਤਾ ਜਾਂਦਾ ਹੈ। ਸ਼ਰਾਬ ਨੂੰ ਨਰਕਾਂ ਦੀ ਨਾਨੀ ਦੱਸਿਆ ਜਾਂਦਾ ਹੈ। ਸ਼ਰਾਬ ਦੀ ਵਰਤੋਂ ਕਰਨ ਵਾਲੇ ਆਦਮੀ ਲਈ ਡੇਰੇ ਦੇ ਦਰਵਾਜ਼ੇ ਸਦਾ ਲਈ ਬੰਦ ਹਨ। ਡੇਰੇ ਨਾਲ ਜੁੜਨ ਲਈ ਜਰੂਰੀ ਸ਼ਰਤ ਹੈ ਕਿ ਆਦਮੀ ਸ਼ਰਾਬ ਤੋਂ ਰਹਿਤ ਹੋਵੇ ਪਰ ਅਜਿਹੀ ਪਾਬੰਦੀ ਦੂਸਰੇ ਨਸ਼ਿਆਂ ਲਈ ਨਹੀ ਹੈ। ਭਾਵੇਂ ਦੂਸਰਿਆਂ ਨਸ਼ਿਆਂ ਦੀ ਕੋਈ ਤਰਫ਼ਦਾਰੀ ਵੀ ਨਹੀਂ ਕੀਤੀ ਜਾਂਦੀ ਪਰ ਬਾਕੀ ਸਭ ਕੁਝ ਚਲਦਾ ਹੀ ਹੈ।

ਸੋ ਇਹਨਾਂ ਅਜੋਕੇ ਯੁੱਗ ਦੇ ਡੇਰਿਆਂ ਵਿੱਚ ਜਾਣ ਵਾਲੇ ਲੋਕਾਂ ਦੇ ਸਰਵੇ ਕੀਤੇ ਜਾਣ ਤੇ ਪਤਾ ਚੱਲੇਗਾ ਕਿ ਡੇਰਿਆਂ ਵਿੱਚ ਜਾਣ ਵਾਲੇ ਲੋਕ ਸ਼ਰਾਬ ਦਾ ਤਾਂ ਵਿਰੋਧ ਕਰਦੇ ਹਨ ਪਰ ਜ਼ਿਆਦਾ ਲੋਕ ਬੀੜੀ ਜ਼ਰਦਾ ਆਦਿ ਨੂੰ ਨਸ਼ਾ ਮੰਨਣ ਲਈ ਵੀ ਤਿਆਰ ਨਹੀਂ ਹਨ ਤੇ ਇਨ੍ਹਾਂ ਦੀ ਖੁੱਲ੍ਹ ਕੇ ਵਰਤੋਂ ਕਰਦੇ ਹਨ। ਅਫ਼ੀਮ, ਭੁੱਕੀ, ਨਸ਼ੇ ਦੀਆਂ ਗੋਲੀਆਂ ਆਦਿ ਦੀ ਵਰਤੋਂ ਵੀ, ਇਨ੍ਹਾਂ ਡੇਰਿਆਂ ਦੇ ਸੰਤਾਂ ਦੇ ਚੇਲਿਆਂ ਵੱਲੋਂ ਆਮ ਕੀਤੀ ਜਾਂਦੀ ਹੈ। ਨਸ਼ਾ ਛੁਡਾਊ ਹਸਪਤਾਲਾਂ ਦੀਆਂ ਰਿਪੋਰਟਾਂ ਅਨੁਸਾਰ ਅਜਿਹੇ ਡੇਰਿਆਂ ਨਾਲ ਸਬੰਧਤ ਕਾਫ਼ੀ ਲੋਕ ਨਸ਼ਾ ਛੱਡਣ ਦੇ ਇਲਾਜ ਲਈ ਆਉਂਦੇ ਹਨ। ਅਨੋਖ਼ੀ ਗੱਲ ਇਹ ਹੈ ਕਿ ਅਜਿਹੇ ਲੋਕਾਂ ਵਿੱਚੋਂ ਵੱਡੀ ਗਿਣਤੀ ਉਹੀ ਲੋਕ ਨਸ਼ਾ ਛੱਡਣ ਆਉਦੇ ਹਨ ਜਿਹੜੇ ਨਸ਼ੇ ਤੋਂ ਤੰਗ ਹਨ ਜਾਂ ਉਨ੍ਹਾਂ ਨੂੰ ਨਸ਼ਾ ਮਿਲਦਾ ਨਹੀਂ। ਪੈਸੇ ਦੀ ਤੰਗੀ ਹੈ ਜਾਂ ਮਹਿੰਗਾ ਮਿਲਦਾ ਹੈ। ਗੱਲਬਾਤ ਦੌਰਾਨ ਉਹ ਦੱਸਦੇ ਹਨ ਕਿ ਮੈਂ ਅਫ਼ੀਮ ਛੱਡਣੀ ਚਾਹੁੰਦਾ ਹਾਂ ਕਿਉਂਕਿ ਇਹ ਬਹੁਤ ਮਹਿੰਗੀ ਹੈ ਜਾਂ ਮਿਲਦੀ ਨਹੀਂ। ਉਨ੍ਹਾਂ ਨੂੰ ਪੁੱਛਿਆ ਜਾਂਦਾ ਹੈ ਕਿ ਕੋਈ ਹੋਰ ਨਸ਼ਾ ਬੀੜੀ, ਜ਼ਰਦਾ ਆਦਿ ਵਰਤਦੇ ਹੋ ਤਾਂ ਜਵਾਬ ਮਿਲਦਾ ਹੈ ਕਿ ਬੀੜੀ ਜ਼ਰਦੇ ਆਦਿ ਦੀ ਤਾਂ ਕੋਈ ਗੱਲ ਨਹੀ, ਇਹ ਤਾਂ ਮੈਂ ਆਪੇ ਹੀ ਛੱਡ ਦੇਵਾਂਗਾ। ਤੁਸੀਂ ਅਫ਼ੀਮ ਛੁਡਾ ਦਿਓ। ਜਦ ਪੁੱਛਿਆ ਜਾਂਦਾ ਹੈ ਕਿ ਕੋਈ ਸ਼ਰਾਬ ਆਦਿ ਦੀ ਵਰਤੋ ਕਰਦੇ ਹੋ ਤਾਂ ਬੜੇ ਮਾਣ ਨਾਲ ਕਹਿਣਗੇ ਕਿ ਨਾ ਜੀ ਮੈਂ ਤਾਂ ਫਲਾਣੇ 'ਸੰਤਾਂ' ਤੋਂ ਨਾਮ ਲਿਆ ਹੋਇਆ ਏ। ਮੈਂ ਤਾਂ ਸ਼ਰਾਬ ਨੂੰ ਹੱਥ ਵੀ ਨਹੀਂ ਲਾਉਂਦਾ, ਸ਼ਰਾਬ ਵਾਲੇ ਬੰਦੇ ਨੂੰ ਘਰ ਵੀ ਨਹੀਂ ਵੜਨ ਦਿੰਦਾ ਪਰ ਬੀੜੀ-ਜ਼ਰਦੇ ਆਦਿ ਦੀ ਤਾਂ ਹੋਰ ਗੱਲ ਹੈ ਜੀ। ਇਸਨੂੰ ਤਾਂ ਜ਼ਿਆਦਾ ਮਨ੍ਹਾ ਵੀ ਨਹੀਂ ਕੀਤਾ ਜਾਂਦਾ । ਉਂਜ ਇਜਾਜ਼ਤ ਤਾਂ ਇਸਦੀ ਵੀ ਨਹੀਂ ਪਰ ਇਸ ਨੂੰ ਤਾਂ ਮੈਂ ਘਟਾ-ਘਟਾ ਕੇ ਵੀ ਹੌਲੀ-ਹੌਲੀ ਛੱਡ ਦੇਵਾਂਗਾ। ਇਨ੍ਹਾਂ ਧਾਰਮਿਕ ਡੇਰਿਆਂ ਦੀ ਆਪਣੀ ਮਜਬੂਰੀ ਹੈ ਅਗਰ ਇਹ ਸਭ ਨਸ਼ਿਆਂ ਤੇ ਜ਼ਬਰਦਸਤੀ ਪਾਬੰਦੀ ਲਾਉਂਦੇ ਹਨ ਤਾਂ ਵੱਡੀ ਗਿਣਤੀ ਇਨ੍ਹਾਂ ਨਾਲੋ ਟੁੱਟ ਜਾਵੇਗੀ। ਸੋ ਇਹ ਦੂਸਰੇ ਨਸ਼ਿਆਂ ਬਾਰੇ ਚੁੱਪ ਧਾਰ ਲੈਂਦੇ ਹਨ ਪਰ ਨਸ਼ਾ ਵਿਰੋਧੀ ਹੋਣ ਦੀ ਸ਼ੋਭਾ ਖੱਟਣ ਲਈ ਇੱਕ ਨਸ਼ੇ ਦੇ ਵਿਰੋਧੀ ਬਣ ਜਾਂਦੇ ਹਨ।

ਹਸਪਤਾਲਾਂ ਦੀਆਂ ਰਿਪੋਰਟਾਂ ਮੁਤਾਬਿਕ ਲੱਗਭਗ ਹਰ ਧਰਮ, ਜਾਤ ਫ਼ਿਰਕੇ ਨਾਲ ਸਬੰਧਤ ਲੋਕ ਅਤੇ ਪਿੰਡਾਂ-ਸ਼ਹਿਰਾਂ ਵਿੱਚ ਬਣੇ ਧਾਰਮਿਕ ਸਥਾਨਾਂ ਦੇ ਪ੍ਰਚਾਰਕ ਜਾਂ ਉੱਥੇ ਕੰਮ ਕਰਨ ਵਾਲੇ ਲੋਕ ਵੱਡੀ ਗਿਣਤੀ ਵਿੱਚ ਨਸ਼ੇ ਦੇ ਆਦੀ ਹਨ ਅਤੇ ਗੁਪਤ ਤੌਰ ਤੇ ਹਸਪਤਾਲਾਂ ਤੋਂ ਨਸ਼ਾ ਛੱਡਣ ਲਈ ਇਲਾਜ ਵੀ ਕਰਵਾਉਂਦੇ ਹਨ। ਦੇਖਿਆ ਗਿਆ ਹੈ ਕਿ ਹਰ ਨਸ਼ੱਈ, ਆਪਣੀ ਕੋਈ ਨਿੱਜੀ ਮਜਬੂਰੀ ਦੱਸ ਕੇ ਨਸ਼ੇ ਨੂੰ ਠੀਕ ਠਹਿਰਾਉਣ ਦੀ ਕੋਸ਼ਿਸ ਕਰਦਾ ਹੈ। ਸਰਵੇ ਮੁਤਾਬਿਕ ਪਿੰਡਾਂ ਵਿੱਚ ਬਣੇ ਛੋਟੇ ਛੋਟੇ ਸੰਤਾਂ ਦੇ ਡੇਰੇ ਨਸ਼ੇ ਦੇ ਅੱਡੇ ਬਣੇ ਹੋਏ ਹਨ। ਪਿੰਡਾਂ ਦੇ ਭੋਲੇ-ਭਾਲੇ ਨੌਜਵਾਨ ਇਹ ਦਸਦੇ ਹਨ ਕਿ ਉਹ ਸਾਧ ਦੇ ਡੇਰੇ ਤੇ ਜਾਂਦੇ ਸਨ, ਉੱਥੋਂ ਉਹ ਬਾਬੇ ਨਾਲ ਰਲ ਕੇ ਨਸ਼ਾ ਵਰਤਣ ਲੱਗ ਗਏ। ਉਹ ਇਹ ਵੀ ਦਸਦੇ ਹਨ ਕਿ ਬਾਬਾ ਖ਼ੁਦ ਵੀ ਨਸ਼ਾ ਕਰਦਾ ਹੈ। ਕੁਝ ਖ਼ਾਸ ਡੇਰਿਆਂ ਵਿੱਚ ਤਾਂ ਨਸ਼ੇਬਾਜ਼ਾਂ ਦੀ ਮਹਿਫ਼ਲ ਵੀ ਜੁੜਦੀ ਵੇਖੀ ਗਈ ਹੈ। ਕਈ 'ਸੰਤ' ਅਤੇ ਧਾਰਮਿਕ ਬਿਰਤੀ ਵਾਲੇ ਲੋਕ ਰੱਬ ਜਾਂ ਦੇਵਤਿਆਂ ਨੂੰ ਮਿਲਣ ਲਈ ਜਾਂ ਧਾਰਮਿਕ ਮਸਤੀ ਲਈ ਨਸ਼ਿਆਂ ਨੂੰ ਵਧੀਆਂ ਸਾਧਨ ਵੀ ਮੰਨਦੇ ਹਨ। ਸੁਲਫ਼ੇ ਦੇ ਲੰਬੇ-ਲੰਬੇ ਕਸ਼ ਖਿੱਚ ਕੇ ਅਕਸਰ ਹੀ ਇਹ ਦਾਅਵੇ ਕਰਦੇ ਵੇਖੇ ਗਏ ਹਨ ਕਿ ਇਸੇ ਨਾਲ ਹੀ ਅਸਲ ਸਰੂਰ ਆਉਂਦਾ ਹੈ। ਚੇਲਿਆਂ ਵੱਲੋਂ ਜਾਂ ਆਮ ਲੋਕਾਂ ਵੱਲੋਂ ਇਹ ਵੇਖਿਆ ਜਾਂਦਾ ਹੈ ਕਿ 'ਸੰਤ ਜੀ' ਚਿਲਮ ਨਾਲ ਸੁਲਫ਼ੇ ਵਿੱਚ ਕੋਈ ਹੋਰ ਨਸ਼ੀਲੀ ਦਵਾਈ ਮਿਲਾ ਕੇ ਸੂਟੇ ਖਿੱਚਦੇ ਹਨ ਤਾਂ ਅਨੋਖੇ ਜਲੌ ਵਿੱਚ ਆ ਜਾਂਦੇ ਹਨ ਤਾਂ ਉਹਨਾਂ ਵਿੱਚ ਵੀ ਇਹੋ ਕਰਨ ਦੀ ਜਗਿਆਸਾ ਪੈਦਾ ਹੁੰਦੀ ਹੈ, ਜਿਸ ਨਾਲ ਨਸ਼ੱਈਪੁਣੇ ਦਾ ਰਾਹ ਖੁੱਲ੍ਹ ਜਾਂਦਾ ਹੈ। ਦਲੀਲਾਂ ਵੀ ਇਸੇ ਤਰ੍ਹਾਂ ਦੀਆਂ ਹੀ ਦਿੱਤੀਆਂ ਜਾਂਦੀਆਂ ਹਨ ਕਿ ਫਲਾਣਾ ਵੱਡਾ ਸੰਤ ਜਾਂ ਦੇਵਤਾ ਵੀ ਇਸ ਨਸ਼ੇ ਨੂੰ ਵਰਤਦਾ ਸੀ ਜਿਵੇਂ ਸ਼ਿਵਜੀ ਭੰਗ ਅਤੇ ਧਤੂਰੇ ਦਾ ਆਦੀ ਸੀ।

ਅਜਿਹੇ ਹੀ ਇੱਕ ਧਾਰਮਿਕ ਡੇਰੇ ਵਿੱਚ ਮੈਂ ਸਿਰਫ ਇਸ ਨੂੰ ਦੇਖ਼ਣ ਦੇ ਮੰਤਵ ਨਾਲ ਗਿਆ । ਖ਼ੂਬ ਨਸ਼ੇ ਦਾ ਦੌਰ ਚੱਲ ਰਿਹਾ ਸੀ। ਬਹੁਤ ਹੀ ਦਿਲਚਸਪੀ ਦਿਖਾਉਂਦੇ ਹੋਏ ਮੈਂ ਸਭ ਕੁਝ ਦਾ ਇਤਿਹਾਸ ਜਾਨਣਾ ਚਾਹਿਆ। ਜਿਸ ਤੇ ਡੇਰੇ ਦੇ ਆਗੂ ਖ਼ੁਸ਼ ਹੋਏ ਅਤੇ ਉਨ੍ਹਾਂ ਮੈਨੂੰ ਹੈਰਾਨ ਕਰਨ ਵਾਲੇ ਢੰਗ ਨਾਲ ਦੱਸਿਆ ਕਿ ਸੰਤ ਜੀ ਬਹੁਤ ਬਿਮਾਰ ਹੋ ਗਏ ਸਨ। ਸਭ ਡਾਕਟਰ ਜ਼ੋਰ ਲਗਾ ਕੇ ਥੱਕ ਕੇ ਜਵਾਬ ਦੇ ਚੁੱਕੇ ਸਨ ਤੇ ਸਭ ਉਮੀਦਾਂ ਮੁੱਕਣ ਤੋਂ ਬਾਅਦ ਉੱਪਰੋ ਫ਼ੁਰਮਾਨ ਹੋਇਆ ਕਿ ਰੱਜ ਕੇ ਸ਼ਰਾਬ ਪੀਤੀ ਜਾਵੇ ਤਾਂ ਸੰਤ ਜੀ ਦਾ ਵਾਲ ਵੀ ਵਿੰਗਾ ਨਹੀਂ ਹੋਵੇਗਾ। ਭਗਤਾਂ ਨੇ ਸੰਤ ਜੀ ਦੀ ਜਾਨ ਬਚਾਉਣ ਲਈ ਇਹੋ ਹੀ ਕੀਤਾ। ਸੰਤ ਜੀ ਕੁਝ ਹੀ ਦਿਨਾਂ ਵਿੱਚ ਨੌਂ-ਬਰ-ਨੌਂ ਹੋ ਗਏ। ਇਸ ਗੱਲ ਨੂੰ ਸੁਣਦਿਆਂ ਆਮ ਆਦਮੀ ਨਸ਼ੇ ਦੀ ਵਰਤੋਂ ਸ਼ੁਰੂ ਕਰ ਦਿੰਦਾ ਹੈ ਤੇ ਅੱਜ ਕੱਲ੍ਹ ਇਹ ਡੇਰਾ ਨਸ਼ੱਈਆਂ ਲਈ ਸਵਰਗ ਜਿਹਾ ਬਣਿਆ ਹੋਇਆ ਹੈ।

ਨਸ਼ਿਆਂ ਦੀ ਵਰਤੋਂ ਨੂੰ, ਮਾਨਸਿਕ ਰੋਗਾਂ ਦੀ ਸ਼੍ਰੇਣੀ ਵਿੱਚ ਰੱਖਿਆ ਜਾਂਦਾ ਹੈ ਪਰ ਦੇਖਿਆ ਗਿਆ ਹੈ ਕਿ ਕਈ ਵਾਰ ਸਮਾਜ ਵਿੱਚ ਫੈਲੇ ਅੰਧਵਿਸ਼ਵਾਸ, ਰੀਤੀ ਰਿਵਾਜ਼ ਅਤੇ ਵਹਿਮ ਭਰਮ ਆਦਿ ਕਿਸੇ ਸ਼ੁਰੂਆਤੀ ਮਾਨਸਿਕ ਰੋਗ ਤੋਂ ਬਿਨਾਂ ਹੀ ਆਦਮੀ ਇਸ ਮਾਨਸਿਕ ਰੋਗ ਦਾ ਸ਼ਿਕਾਰ ਹੋ ਜਾਂਦਾ ਹੈ। ਅਜਿਹੇ ਕਈ ਕੇਸ ਸਾਹਮਣੇ ਆਏ ਹਨ ਜਿੰਨ੍ਹਾਂ ਵਿੱਚ ਨਸ਼ੇ ਸ਼ੁਰੂ ਕਰਨ ਦਾ ਕਾਰਣ ਇਹ ਵੀ ਵੇਖਿਆ ਗਿਆ ਹੈ ਕਿ ਜੇਕਰ ਆਦਮੀ ਕਿਸੇ ਇਲਾਜ ਨਾਲ ਨਸ਼ਾ ਛੱਡ ਵੀ

ਦਿੰਦਾ ਹੈ ਤਾਂ ਕਿਸੇ ਵਹਿਮ ਵੱਸ ਉਸਨੂੰ ਛੱਡ ਦੇਣ ਕਰਕੇ ਬਹੁਤ ਤੰਗੀ ਹੁੰਦੀ ਹੈ ਅਤੇ ਦੁਬਾਰਾ ਖਾਣ ਲਈ ਮਜਬੂਰ ਹੁੰਦਾ ਹੈ। ਮਾਲਵੇ ਦੇ ਪਿੰਡਾਂ ਵਿੱਚ ਅਜਿਹੇ ਕਾਫ਼ੀ ਕੇਸ ਮਿਲਦੇ ਹਨ ਅਜਿਹੇ ਹੀ ਇਕ ਕੇਸ ਵਿੱਚ ਇੱਕ 25-30 ਸਾਲ ਦਾ ਨੌਜਵਾਨ ਸ਼ਰਾਬੀ ਹਾਲਤ ਵਿੱਚ ਹਸਪਤਾਲ ਲਿਆਂਦਾ ਗਿਆ। ਪੁੱਛ ਪੜਤਾਲ ਤੋਂ ਪਤਾ ਲੱਗਾ ਕਿ ਉਸਦੇ ਸ਼ਰਾਬ ਪੀਣ ਦਾ ਕਾਰਣ, ਉਸਦਾ ਮਰਿਆ ਹੋਇਆ ਸ਼ਰਾਬੀ ਤਾਇਆ ਸੀ। ਉਸ ਮਰੇ ਹੋਏ ਤਾਏ ਦੀ 'ਰੂਹ' ਅਕਸਰ ਹੀ ਇਸ ਨੌਜਵਾਨ ਵਿੱਚ ਆਉਂਦੀ ਮੰਨੀ ਜਾਂਦੀ ਸੀ ਕਿਉਂਕਿ ਇਹ ਨੌਜਵਾਨ ਤਾਏ ਦੀ 'ਰੂਹ ਦੀ ਸ਼ਾਂਤੀ' ਹਿਤ ਪਰਿਵਾਰ ਵਲੋਂ, ਤਾਏ ਦੇ ਨਾਂ ਦੀ ਰੋਟੀ ਖਾਂਦਾ ਸੀ ਅਤੇ ਤਾਏ ਲਈ ਦਿੱਤੇ ਗਏ ਕੱਪੜੇ ਵੀ ਪਹਿਨਦਾ ਸੀ (ਅਜਿਹਾ ਕਰਨ ਦਾ ਰਿਵਾਜ ਪੰਜਾਬ ਅਤੇ ਰਾਜਸਥਾਨ ਦੇ ਪਿੰਡਾਂ ਵਿੱਚ ਆਮ ਹੈ)। ਹੁਣ ਉਨ੍ਹਾਂ ਮੁਤਾਬਿਕ ਮਰੇ ਹੋਏ ਤਾਏ ਦੀ 'ਰੂਹ' ਆਪਣੀ ਸ਼ਰਾਬ ਪੀਣ ਦੀ ਆਦਤ ਦੀ ਤ੍ਰਿਪਤੀ ਇਸ ਨੌਜਵਾਨ ਰਾਹੀਂ ਕਰਦੀ ਸੀ। ਸ਼ੁਰੂ-ਸ਼ੁਰੂ ਵਿੱਚ ਨੌਜਵਾਨ ਖ਼ੁਦ ਅਤੇ ਉਸਦੇ ਪਰਿਵਾਰ ਵਾਲੇ ਕਾਫ਼ੀ ਦੁਖੀ ਸਨ। ਉਨ੍ਹਾਂ 'ਸੰਤਾਂ-ਬਾਬਿਆਂ' ਆਦਿ ਤੋਂ ਕਾਫ਼ੀ ਇਲਾਜ ਵੀ ਕਰਵਾਇਆ। ਉਨ੍ਹਾਂ ਰਾਇ ਦਿੱਤੀ ਕਿ 'ਰੂਹ' ਬਹੁਤ 'ਸ਼ਕਤੀਸ਼ਾਲੀ' ਹੈ ਅਗਰ ਇਹ ਸ਼ਰਾਬ ਨਹੀਂ ਪੀਏਗਾ ਤਾਂ ਰੂਹ ਕੋਈ ਹੋਰ ਨੁਕਸਾਨ ਕਰੇਗੀ, ਸੋ ਇਸਨੂੰ ਸ਼ਰਾਬ ਪੀਣੀ ਹੀ ਪਏਗੀ। ਇਸ ਗੱਲ ਨਾਲ ਇਸ ਨੌਜਵਾਨ ਨੂੰ ਹੋਰ ਵੀ ਖੁੱਲ੍ਹ ਮਿਲ ਗਈ। ਪਰਿਵਾਰ ਮੁਤਾਬਿਕ ਜਦ ਇਸਨੂੰ ਸ਼ਰਾਬ ਨਹੀਂ ਪੀਣ ਦਿੱਤੀ ਜਾਂਦੀ. ਤਾਂ ਇਹ ਪਰਿਵਾਰ ਦੇ ਦੂਸਰੇ ਮੈਂਬਰਾਂ ਨੂੰ ਕੁੱਟਦਾ ਮਾਰਦਾ ਹੈ ਤੇ ਕਦੇ-ਕਦੇ ਖ਼ੁਦ ਨੂੰ ਹੀ ਕੁੱਟਣਾ ਮਾਰਨਾ ਸ਼ੁਰੂ ਕਰ ਦਿੰਦਾ ਹੈ। ਜਿਸ ਨੂੰ ਉਹ ਸਮਝਦੇ ਸਨ ਕਿ ਇਸ ਸਭ 'ਤਾਏ ਦੀ ਰੂਹ' ਹੀ ਕਰਦੀ ਹੈ। ਦੇਖਿਆ ਗਿਆ ਕਿ ਜਦ ਉਸਦਾ ਇਲਾਜ ਕੀਤਾ ਜਾਂਦਾ ਸੀ ਤਾਂ ਉਸ ਵਿੱਚ ਕੁਝ ਮਾਨਸਿਕ ਲੱਛਣ ਪੈਦਾ ਹੋ ਜਾਦੇ ਸਨ, ਜਿਵੇਂ ਕਿ ਉਹ ਵਾਰ-ਵਾਰ ਗੁੰਮ ਹੋ ਜਾਂਦਾ ਸੀ, ਦੌਰੇ ਪੈਣ ਲੱਗ ਜਾਦੇ ਸਨ। ਉਸ ਵੱਲੋਂ ਸ਼ਰਾਬ ਮੰਗਣ ਤੇ ਨਾ ਦੇਣ ਦੀ ਸੂਰਤ ਵਿੱਚ ਉਹ ਸਾਰੇ ਪਰਿਵਾਰ ਨੂੰ ਤਬਾਹ ਕਰਨ ਦੀਆਂ ਧਮਕੀਆਂ ਦਿੰਦਾ ਸੀ। ਜਿਸ ਤੋਂ ਸਾਰਾ ਪਰਿਵਾਰ ਘਬਰਾ ਜਾਂਦਾ ਸੀ ਅਤੇ ਉਸ ਨੂੰ ਪੀਣ ਲਈ ਸ਼ਰਾਬ ਦੇ ਦਿੱਤੀ ਜਾਂਦੀ ਸੀ। ਪਰ ਹੁਣ ਉਸ ਨੌਜਵਾਨ ਦੀ ਹਾਲਤ ਇਸ ਹੱਦ ਤੱਕ ਵਿਗੜ ਚੁੱਕੀ ਸੀ ਕਿ ਉਹ ਸ਼ਰਾਬ, ਪੀ ਵੀ ਨਹੀਂ ਸਕਦਾ ਸੀ ਕਿ ਕਿਉਂਕਿ ਡਾਕਟਰਾਂ ਮੁਤਾਬਿਕ ਉਸ ਦਾ ਬਲੱਡ ਪ੍ਰੈਸ਼ਰ ਖਤਰਨਾਕ ਹਾਲਤ ਤੱਕ ਵਧ ਜਾਂਦਾ ਸੀ ਜਿਸ ਨਾਲ ਦਿਲ ਦੇ ਦੌਰੇ ਦਾ ਖ਼ਤਰਾ ਬਹੁਤ ਜ਼ਿਆਦਾ ਸੀ ਜਿਗਰ ਵੀ ਖ਼ਰਾਬ ਹੋ ਚੁੱਕਿਆ ਸੀ ਜਿਸ ਨਾਲ ਪਰਿਵਾਰ ਵਾਲੇ ਕਸੂਤੀ ਹਾਲਤ ਵਿੱਚ ਫਸ ਗਏ ਸਨ, ਜੇਕਰ ਉਸਨੂੰ ਸ਼ਰਾਬ ਪੀਣ ਦਿੰਦੇ ਸਨ ਤਾਂ ਜਾਨ ਜਾਣ ਦਾ ਖਤਰਾ ਸੀ ਪਰ ਜੇ ਨਹੀਂ ਦਿੰਦੇ ਸਨ ਤਾਂ 'ਤਾਏ ਦੀ ਰੂਹ' ਦਾ ਡਰ ਸਤਾਉਂਦਾ ਸੀ।

ਇਸ ਤਰ੍ਹਾਂ ਮਾਲਵੇ ਦੇ ਪਿੰਡਾਂ ਵਿੱਚ ਇਹ ਵੀ ਵੇਖਿਆ ਗਿਆ ਹੈ ਕਿ ਕੁਝ ਸ਼ਰਾਬੀ-ਕਬਾਬੀ ਰਹੇ ਸਾਧੂ-ਸੰਤ, ਫ਼ਕੀਰ ਬਾਬਿਆਂ ਦੇ ਮਰਨ ਤੋਂ ਬਾਅਦ ਉਨ੍ਹਾਂ ਦੀਆਂ ਮਜ਼ਾਰਾਂ ਤੇ ਮੇਲੇ ਲੱਗਦੇ ਹਨ ਅਤੇ ਉਸ ਦਿਨ ਉਹਨਾਂ ਨੂੰ ਖੁਸ਼ ਕਰਨ ਲਈ ਉਥੇ ਸ਼ਰਾਬ ਚੜ੍ਹਾਈ ਜਾਂਦੀ ਹੈ ਅਤੇ ਸ਼ਰਾਬ ਦਾ ਹੀ ਪ੍ਰਸ਼ਾਦ ਦਿੱਤਾ ਜਾਂਦਾ ਹੈ। ਲੋਕੀਂ ਸ਼ਰਾਬੀ ਰਹੇ ਬਾਬੇ ਦੀ 'ਰੂਹ' ਨੂੰ ਖੁਸ਼ ਕਰਨ ਲਈ ਸ਼ਰਾਬ ਚੜ੍ਹਾ ਕੇ ਮਾਣ ਮਹਿਸੂਸ ਕਰਦੇ ਹਨ। ਉਹ ਇਸ ਗੱਲ ਤੋਂ ਬਿਲਕੁਲ ਬੇਖ਼ਬਰ ਹੁੰਦੇ ਹਨ ਕਿ ਉਹ ਅੰਧਵਿਸ਼ਵਾਸੀ ਹੋਣ ਦੇ ਨਾਲ-ਨਾਲ ਆਪਣੇ ਆਪ ਲਈ, ਪਰਿਵਾਰ ਲਈ ਅਤੇ ਸਮਾਜ ਲਈ ਸ਼ਰਾਬ ਦੀ ਬਿਮਾਰੀ ਗਲ ਪਾ ਕੇ ਦੂਹਰੀ ਗਲਤੀ ਕਰ ਰਹੇ ਹਨ।

ਬਠਿੰਡਾ ਜਿਲੇ ਵਿੱਚ ਅਜਿਹਾ ਹੀ ਇੱਕ ਪਿੰਡ ਹੈ ਜਿੱਥੇ ਸੰਤਾਂ ਦੀ ਮਜ਼ਾਰ ਤੇ ਸ਼ਰਾਬ ਚੜ੍ਹਾਈ ਜਾਂਦੀ ਹੈ। ਸਰਵੇ ਮੁਤਾਬਿਕ ਇਥੇ ਸ਼ਰਾਬੀਆਂ ਦੀ ਗਿਣਤੀ ਜਿਆਦਾ ਹੈ ਅਤੇ ਨਾਲ ਲੱਗਦੇ ਪਿੰਡਾਂ ਵਿੱਚ ਵੀ ਲੋਕ ਵੱਧ ਸ਼ਰਾਬ ਪੀਣ ਦੇ ਆਦੀ ਹਨ। ਪਿੰਡ ਵਾਲਿਆਂ ਦੇ ਦੱਸਣ ਮੁਤਾਬਿਕ ਵੈਸੇ ਤਾਂ ਸਾਰਾ ਸਾਲ ਹੀ ਇਥੇ ਲੋਕ ਸ਼ਰਾਬ ਚੜ੍ਹਾਉਣ ਆਉਂਦੇ ਰਹਿੰਦੇ ਹਨ ਪਰ 'ਸੰਤਾਂ' ਦੀ ਬਰਸੀ ਵਾਲੇ ਦਿਨ ਤਾਂ ਬਹੁਤ ਭਾਰੀ ਮੇਲਾ ਲੱਗਦਾ ਹੈ। ਉਸ ਦਿਨ ਜਗ੍ਹਾ-ਜਗ੍ਹਾ ਸ਼ਰਾਬ ਦੇ ਲੰਗਰ ਚਲਦੇ ਹਨ, ਹਰ ਕਿਸੇ ਨੂੰ ਸ਼ਰਾਬ ਦਾ ਹੀ ਪ੍ਰਸ਼ਾਦ ਦਿੱਤਾ ਜਾਂਦਾ ਹੈ। ਉਸ ਦਿਨ ਤਾਂ ਲੋਕੀਂ ਖੁੱਲ੍ਹ ਕੇ ਸ਼ਰਾਬ ਪੀਂਦੇ ਹਨ। ਪਿਛਲੇ ਪਹਿਰ ਤੱਕ ਸ਼ਰਾਬ ਪੀਣ ਦਾ ਦੌਰ ਕਾਫ਼ੀ ਭਖ਼ ਜਾਂਦਾ ਹੈ ਤੇ ਨਜ਼ਾਰਾ ਵੇਖਣ ਯੋਗ ਹੁੰਦਾ ਹੈ ਕਿਉਂਕਿ ਵੱਡੀ ਗਿਣਤੀ ਵਿੱਚ ਲੋਕ ਸ਼ਰਾਬ ਨਾਲ ਟੁੰਨ ਹੋ ਕੇ ਇਧਰ-ਉਧਰ ਡਿੱਗੇ ਪਏ ਹੁੰਦੇ ਹਨ। ਲਗਭੱਗ ਹਰ ਕੋਈ ਲੜਖੜਾਵੀਂ ਚਾਲ ਚੱਲ ਰਿਹਾ ਹੁੰਦਾ ਹੈ। ਲਾਗਲੇ ਪਿੰਡਾਂ ਦੇ ਲੋਕ ਵੀ ਇਸ ਮੇਲੇ ਵਿੱਚ ਵੱਡੀ ਗਿਣਤੀ ਵਿੱਚ ਸ਼ਾਮਲ ਹੁੰਦੇ ਹਨ। ਲੁਕ ਛਿਪ ਕੇ ਪੀਣ ਵਾਲਿਆਂ ਨੂੰ ਇਸ ਦਿਨ ਖ਼ੂਬ ਮੌਜਾਂ ਲੱਗੀਆਂ ਹੁੰਦੀਆਂ ਹਨ। ਕੁਝ ਮੁਠੀ ਭਰ ਲੋਕ ਵਿਰੋਧ ਵੀ ਕਰ ਰਹੇ ਹੁੰਦੇ ਹਨ ਕਿ ਵਹਿਮਾਂ ਵਿੱਚ ਪੈ ਕੇ ਇਸ ਬਰਬਾਦੀ ਨੂੰ ਰੋਕਿਆ ਜਾਣਾ ਚਾਹੀਦਾ ਹੈ ਪਰ ਉਨ੍ਹਾਂ ਦੀ ਗੱਲ ਸੁਨਣ ਲਈ ਕੋਈ ਵੀ ਤਿਆਰ ਨਹੀਂ ਹੁੰਦਾ ਕਿਉਂਕਿ ਆਮ ਲੋਕਾਂ ਲਈ ਬਹੁਤ ਉੱਚੇ-ਸੁੱਚੇ ਲੱਗਣ ਵਾਲੇ 'ਸਾਧੂ-ਸੰਤ' ਵੀ ਵੱਡੀ ਗਿਣਤੀ ਵਿੱਚ ਇੱਥੇ ਇਕੱਠੇ ਹੁੰਦੇ ਹਨ ਤੇ ਸਾਰੇ ਦਾਰੂ ਦੇ ਨਸ਼ੇ 'ਚ ਮਸਤੀ ਨਾਲ ਝੂਮ ਰਹੇ ਹੁੰਦੇ ਹਨ। ਸਮਾਜ ਵਿੱਚ ਫੈਲੇ ਵਹਿਮਾਂ ਭਰਮਾਂ ਕਾਰਣ ਇਸ ਤਰ੍ਹਾਂ ਦੀ ਸਮਾਜਿਕ ਪ੍ਰਵਾਨਗੀ ਵਿਚੋਂ ਕੁਝ ਲੋਕ ਪੱਕੇ ਸ਼ਰਾਬੀ ਬਣ ਜਾਂਦੇ ਹਨ। ਇਲਾਜ ਲਈ ਆਏ ਕੁਝ ਨੌਜਵਾਨਾਂ ਨੇ ਦੱਸਿਆ ਕਿ ਉਨ੍ਹਾਂ ਸ਼ਰਾਬ ਦਾ ਸੁਆਦ ਪਹਿਲੀ ਵਾਰੀ ਇਸ ਮੇਲੇ ਵਿੱਚ ਪ੍ਰਸ਼ਾਦ ਦੇ ਰੂਪ ਵਿੱਚ ਹੀ ਵੇਖਿਆ ਸੀ, ਪਰ ਉਸ ਤੋਂ ਬਾਅਦ ਉਨ੍ਹਾਂ ਨੂੰ ਪਤਾ ਹੀ ਨਹੀਂ ਲੱਗਿਆ ਕਿ ਉਹ ਕਦ ਪੱਕੇ ਸ਼ਰਾਬੀ ਬਣ ਗਏ। ਕੁਝ ਜ਼ਿਆਦਾ ਸ਼ਰਾਬੀ ਤਾਂ ਬਿਮਾਰੀਆਂ ਜਾਂ ਐਕਸੀਡੈਂਟਾਂ ਆਦਿ ਵਿੱਚ ਜਾਨ ਵੀ ਗਵਾ ਚੁੱਕੇ ਹਨ। ਅਜਿਹੇ ਮੇਲੇ ਜਿਥੇ ਬਿਮਾਰ ਮਾਨਸਿਕਤਾ ਪੈਦਾ ਕਰਦੇ ਹਨ ਉਥੇ ਸ਼ਰਾਬ ਵਰਗੀ ਨਾਮੁਰਾਦ ਬਿਮਾਰੀ ਨਾਲ ਵੀ ਸਮਾਜ ਦਾ ਨੁਕਸਾਨ ਕਰਦੇ ਹਨ। ਇਸ ਦਾ ਹੱਲ ਲੋਕਾਂ ਦੀ ਵਹਿਮੀ ਮਾਨਸਿਕਤਾ ਨੂੰ ਬਦਲ ਕੇ ਹੀ ਹੋ ਸਕਦਾ ਹੈ।

ਆਦੇਸ਼ ਹਸਪਤਾਲ, ਮੁਕਤਸਰ

**ਭੁੱਲ ਦੀ ਸੋਧ**

ਨਵੰਬਰ-ਦਸੰਬਰ ਅੰਕ ਵਿੱਚ ਪੰਨਾ ਨੰ: 17 ਤੇ ਜਗਤਰਨ ਖ਼ਟ ਦੀ ਰਿਪੋਰਟ ਦਾ ਟਾਈਟਲ ਗਲਤੀ ਨਾਲ 'ਸਾਨੀਅਤ' ਛਪ ਗਿਆ ਸੀ। ਇਸ ਨੂੰ ਸਹੀ ਰੂਪ ਵਿੱਚ 'ਇਨਸਾਨੀਅਤ' ਪੜ੍ਹਿਆ ਜਾਵੇ।





# ਅਸੀਂ ਜਾਨਵਰਾਂ ਤੋਂ ਕਿਵੇਂ ਵੱਖਰੇ ਹਾਂ ?

ਡਾ.ਸ਼ਿਆਮ ਸੁੰਦਰ ਦੀਪਤੀ

ਅਸੀਂ ਮਨੁੱਖ ਕਿਵੇਂ ਹਾਂ? ਮਨੁੱਖ ਕੀ ਹੈ? ਇਸ ਦੀਆਂ ਵਿਸ਼ੇਸ਼ਤਾਵਾਂ, ਵਿਲੱਖਣਤਾਵਾਂ ਕੀ ਹਨ? ਇਹ ਇੱਕ ਦਾਰਸ਼ਨਿਕ ਸਵਾਲ ਹੈ। ਇਸ ਲੇਖ ਵਿੱਚ ਅਸੀਂ ਮਨੁੱਖ ਅਤੇ ਜਾਨਵਰ ਦੇ ਰਿਸ਼ਤੇ ਦੇ ਸੁਆਲ ਨੂੰ ਸੰਬੋਧਿਤ ਹੋਵਾਂਗੇ।

ਮਨੁੱਖ ਹੋਣ ਵਾਲੀ ਜਾਂ ਜਾਨਵਰਾਂ ਤੋਂ ਵੱਖਰੇ ਹੋਣ ਵਾਲੀ ਗੱਲ ਪ੍ਰੇਸ਼ਾਨ ਕਰਨ ਵਾਲੀ ਹੈ ਕਿਉਂਕਿ ਅਕਸਰ ਇਸ ਬਾਰੇ ਚਰਚਾ ਕਰਦੇ ਹਾਂ, ਗੱਲਬਾਤ ਕਰਦਿਆਂ ਲੋਕਾਂ ਪ੍ਰਤੀ, ਉਹਨਾਂ ਦੇ ਵਿਵਹਾਰ ਪ੍ਰਤੀ ਅਜਿਹੇ ਵਾਕ ਇਸਤੇਮਾਲ ਕਰਦੇ ਹਾਂ ਜਿੱਥੋਂ ਇਸ ਗੱਲ ਦੀ ਤਹਿ ਤੱਕ ਪਹੁੰਚਣ ਲਈ ਉਕਸਾਹਟ ਹੁੰਦੀ ਹੈ ਕਿ ਅਸੀਂ ਜਾਨਵਰਾਂ ਤੋਂ ਵੱਖਰੇ ਕਿਵੇਂ ਹਾਂ? ਇਸ ਗੱਲ ਦਾ ਡੂੰਘਾ ਸਬੰਧ ਤਾਂ ਫਿਰ ਉਸ ਅਵਸਥਾ ਨਾਲ ਹੈ ਕਿ ਅਸੀਂ ਜਾਨਵਰਾਂ ਤੋਂ ਵੱਖ ਕਿਵੇਂ ਹੋਈਏ? ਕੀ ਅਜਿਹੇ ਉਪਰਾਲੇ ਕਰੀਏ ਕਿ ਅਸੀਂ ਸਿਰਫ਼ ਮਨੁੱਖ ਦਿਸੀਏ ਹੀ ਨਾ ਸਗੋਂ ਲੱਗੀਏ ਵੀ। ਇਹ ਵਖ਼ਰੇਵੇਂ ਤੇ ਵਿਲੱਖਣਤਾ ਦੀ ਗੱਲ ਮੇਰੀ ਸੋਚ ਦਾ ਹਮੇਸ਼ਾ ਹਿੱਸਾ ਰਹੀ ਹੈ, ਖਾਸ ਤੌਰ ਤੇ ਸਮਾਜ ਨੂੰ ਅਤੇ ਮਨੁੱਖੀ ਮਨ ਨੂੰ ਵਿਗਿਆਨਕ ਪਹਿਲੂ ਤੋਂ ਸਮਝਣ ਤੋਂ ਬਾਅਦ। ਮਨੁੱਖ ਦੇ ਵਖਰੇਵੇਂ ਦੀ ਗੱਲ ਦਾ ਇੱਕ ਜਵਾਬ ਇਹ ਹੋ ਸਕਦਾ ਹੈ ਕਿ ਸਾਰੇ ਜੀਵ ਵੱਖਰੇ ਹਨ। 'ਰੱਬ' ਨੇ ਭਾਂਤ-ਭਾਂਤ ਦੇ ਜੀਵ ਬਣਾਏ ਨੇ , ਸਭ ਵੱਖਰੇ ਨੇ। 'ਰੱਬ' ਦੀ 'ਲੀਲ੍ਹਾ' ਹੈ, ਉਹ ਹੀ ਜਾਣੇ। ਉਸ ਦੀ ਲੀਲ੍ਹਾ ਨੂੰ ਅੱਜ ਤੱਕ ਕੌਣ ਸਮਝ ਸਕਿਆ ਹੈ? ਪਰ ਵਖ਼ਰੇਵੇਂ ਦੀ ਇਹ ਵਿਆਖਿਆ ਮੈਨੂੰ ਸੰਤੁਸ਼ਟ ਨਹੀਂ ਕਰਦੀ, ਕਿਉਂਕਿ ਮੈਂ ਵਿਗਿਆਨ ਦਾ ਵਿਦਿਆਰਥੀ ਹਾਂ ਤੇ ਮੈਨੂੰ ਇਸ ਕੁਦਰਤ ਦੇ ਕ੍ਰਿਸ਼ਮੇ ਦੇ ਕੁਝ ਭੇਦਾਂ ਦਾ ਪਤਾ ਹੈ। ਮੈਂ ਕੁਦਰਤ ਦੀਆਂ ਕੁਝ ਹਰਕਤਾਂ ਤੋਂ ਥੋੜ੍ਹਾ ਬਹੁਤ ਵਾਕਫ਼ ਹਾਂ, ਜਾਣੂੰ ਹਾਂ (ਜਾਣੀ ਜਾਣ ਨਹੀਂ ਹਾਂ) ਇਸ ਲਈ ਵੀ ਮੈਨੂੰ ਇਹ ਸਵਾਲ ਕੁਝ ਵੱਧ ਪ੍ਰੇਸ਼ਾਨ ਕਰਦਾ ਹੈ। ਮੈਨੂੰ ਪਤਾ ਹੈ ਕਿ ਬਿਗ ਬੈਂਗ ਤੋਂ ਲੈ ਕੇ ਅੱਜ ਤੱਕ ਬ੍ਰਹਿਮੰਡ ਦੀ ਉਤਪਤੀ ਤੇ ਉਸ ਦਾ ਫੈਲਾਅ, ਕਿਵੇਂ ਰੂਪ ਧਾਰ ਰਿਹਾ ਹੈ। ਕਿਵੇਂ ਸੂਰਜ ਤੋਂ ਅਲੱਗ ਹੋਇਆ, ਅੱਗ ਦਾ ਗੋਲਾ, ਧਰਤੀ ਦੇ ਰੂਪ ਵਿੱਚ ਠੰਡਾ ਹੋਇਆ ਤੇ ਕਿਵੇਂ ਪਾਣੀ ਬਣਿਆ ਫਿਰ ਕਿਸ ਤਰ੍ਹਾਂ ਕਾਰਬਨ, ਆਕਸੀਜਨ ਤੇ ਹੋਰ ਤੱਥਾਂ ਵਿੱਚ ਧੜਕਣ ਦਾਖ਼ਲ ਹੋਈ। ਭਾਵ ਕਿਵੇਂ ਧਰਤੀ ਉੱਪਰ ਜ਼ਿੰਦਗੀ ਨੇ ਸਾਹ ਲਿਆ। ਇਹ ਲੱਖਾਂ ਕਰੋੜਾਂ ਸਾਲਾਂ ਦੇ ਵਿਕਾਸ ਦੀ ਕਹਾਣੀ ਤੇ ਵਰਤਾਰਾ ਹੈ। ਤੁਸੀਂ ਇਹ ਕਹਿ ਸਕਦੇ ਹੋ ਕਿ ਮੈਨੂੰ ਲੱਖਾਂ ਸਾਲਾਂ ਦੇ ਪਿਛੋਕੜ ਦਾ ਕਿਵੇਂ ਪਤਾ ਹੈ? ਸਾਡੇ ਕੋਲ ਜੇਕਰ ਲਿਖਤੀ ਇਤਿਹਾਂਸ ਮਿਥਿਹਾਸ ਹੈ ਤਾਂ ਉਹ ਤਕਰੀਬਨ 5 ਕੁ ਹਜ਼ਾਰ ਸਾਲਾਂ ਦਾ ਹੈ। ਜੇਕਰ ਮੇਰਾ ਇਹ ਅੰਦਾਜ਼ਾ ਹੈ ਤਾਂ ਇਹ ਵੀ ਕਿਹਾ ਜਾ ਸਕਦਾ ਹੈ ਕਿ ਇਹ ਗਲਤ ਹੈ। ਜੇ ਮੈਂ ਰੂੜੀਵਾਦੀਆਂ, ਅਧਿਆਤਮਵਾਦੀਆਂ ਦੇ ਕਥਨਾਂ ਤੇ ਅੰਦਾਜ਼ਿਆਂ ਨੂੰ ਗਲਤ ਠਹਿਰਾਉਂਦਾ ਜਾਂ ਕਹਿੰਦਾ ਹਾਂ ਤਾਂ ਉਹਨਾਂ ਨੂੰ ਵੀ ਮੇਰੀ ਗੱਲ ਨੂੰ ਗ਼ਲਤ ਕਹਿਣ ਦਾ ਪੂਰਾ ਹੱਕ ਹੈ ਪਰ ਤੁਸੀਂ ਦੱਸੋ, ਸੂਰਜ- ਚੰਦਰਮਾ ਜਾਂ ਹੋਰ ਗ੍ਰਹਿਆਂ ਦੀ ਧਰਤੀ ਤੋਂ ਦੂਰੀ ਦਾ ਅੰਦਾਜ਼ਾ ਜਾਂ ਸੂਰਜ ਤੋਂ ਧਰਤੀ ਤੱਕ ਪਹੁੰਚਦੀ ਰੌਸ਼ਨੀ ਦੀ ਰਫ਼ਤਾਰ ਦਾ ਅੰਦਾਜ਼ਾ ਕਿਸ ਨੇ ਲਗਾਇਆ? ਕੀ ਇਹ ਅੰਦਾਜ਼ਾ ਗਲਤ ਹੈ? ਚਲੋ ਛੱਡੋ , ਇਸ ਗੱਲ ਵੱਲ ਪਰਤਦੇ ਹਾਂ ਕਿ ਸਾਲ 2008 ਦਾ ਕੈਲੰਡਰ ਛਪ ਗਿਆ ਹੈ। ਕਦੋਂ ਮੱਸਿਆ ਹੈ, ਕਦੋਂ ਪੂਰਨਮਾਸ਼ੀ, ਸੂਰਜ ਕਦੋਂ-ਕਿੰਨੇ ਵਜੇ ਛਿਪੇਗਾ, ਆਉਣ ਵਾਲੇ ਦਿਨਾਂ, ਸਾਲਾਂ ਵਿੱਚ ਅਗਲਾ ਸੂਰਜ ਗ੍ਰਹਿਣ ਕਦੋਂ ਲੱਗੇਗਾ, ਅਸੀਂ ਇਹ ਦੱਸ ਸਕਦੇ ਹਾਂ। ਇਹ ਅੰਦਾਜ਼ਾ ਨਹੀਂ ਹੁੰਦਾ, ਮਿੰਟਾਂ-ਸੈਕਿੰਡਾਂ ਤੱਕ ਗਿਣਤੀ-ਮਿਣਤੀ ਠੀਕ ਹੁੰਦੀ ਹੈ। ਮਤਲਬ ਸਾਨੂੰ ਕੁਦਰਤ ਦੇ ਭੇਦਾਂ ਦਾ ਪਤਾ ਹੈ। ਇਹ ਮਨੁੱਖ ਦੀ ਪ੍ਰਾਪਤੀ ਹੈ, ਵਿਲੱਖਣਤਾ ਹੈ। ਇਹ ਕੋਈ ਹੰਕਾਰ ਨਹੀਂ ਹੈ।

ਮੈਂ ਗੱਲ ਕਰ ਰਿਹਾ ਸਾਂ ਕਿ ਅਸੀਂ ਜਾਨਵਰਾਂ ਤੋਂ ਵੱਖਰੇ ਕਿਵੇਂ ਹਾਂ? ਇਸ ਸਵਾਲ ਦੇ ਅਨੇਕਾਂ ਜਵਾਬ ਹੋ ਸਕਦੇ ਹਨ। ਕੁਝ ਕੁ ਦਾ ਜ਼ਿਕਰ ਕਰਦੇ ਹਾਂ। ਕੋਈ ਜਵਾਬ ਦੇਵੇਗਾ ਕਿ ਸਾਡੇ ਕੋਲ ਦਿਮਾਗ ਹੈ। ਬਿਲਕੁਲ ਠੀਕ ਹੈ। ਵੈਸੇ ਜੀਵ ਵਿਗਿਆਨ ਦੇ ਪਹਿਲੂ ਤੋਂ ਗੱਲ ਕਰੀਏ ਤਾਂ ਦਿਮਾਗ ਸਾਰੇ ਜੀਵਾਂ ਕੋਲ ਹੈ, ਕੀੜੀ ਕੋਲ ਵੀ। ਕੁੱਤਾ-ਬਿੱਲੀ ਬੜੇ ਸਿਆਣੇ ਹੁੰਦੇ ਨੇ। ਹਾਥੀ ਵੀ ਬੜਾ ਸਿਆਣਾ ਜਾਨਵਰ ਹੈ। ਦਿਮਾਗ਼ ਗਧੇ ਦਾ ਵੀ ਹੁੰਦਾ ਹੈ। ਲੂੰਬੜੀ ਬੜੀ ਚਲਾਕ ਹੁੰਦੀ ਹੈ। ਅਸੀਂ ਮਨੁੱਖੀ ਦਿਮਾਗ਼ ਬਾਰੇ ਬਹੁਤ ਕੁਝ ਕਹਿ ਸਕਦੇ ਹਾਂ। ਇਸ ਦੀ ਵਿਕਾਸ ਯਾਤਰਾ ਦੀ ਬਹੁਤ ਵੱਡੀ ਕਹਾਣੀ ਹੈ। ਧਰਤੀ ਵਿੱਚ ਦੱਬੇ ਗਏ ਪੁਰਾਤਨ ਮਨੁੱਖ ਦੇ ਅਵਸ਼ੇਸ਼ਾਂ ਦੇ ਅਧਿਐਨ ਤੋਂ ਪਤਾ ਚਲਦਾ ਹੈ ਕਿ ਮਨੁੱਖੀ ਦਿਮਾਗ ਜੋ ਅੱਜ ਹੈ ਇਹ ਸਦਾ ਤੋਂ ਇਸ ਤਰ੍ਹਾਂ ਨਹੀਂ ਸੀ। ਸਾਡੇ ਲਿਖ਼ਤ ਇਤਿਹਾਸ ਦਾ ਸਰਵੇਖਣ ਕਰੀਏ ਤਾਂ ਇਹੋ ਸੱਚਾਈ ਜੱਗ ਜਾਹਰ ਹੁੰਦੀ ਹੈ। ਪੱਥਰ ਯੁੱਗ ਤੋਂ ਕੰਪਿਊਟਰ-ਰੋਬੋਟ ਯੁੱਗ ਤੱਕ ਮਨੱਖ ਦੇ ਦਿਮਾਗ਼ ਵਿੱਚ ਕਾਫ਼ੀ ਤਬਦੀਲੀ ਆਈ ਹੈ। ਇਹ ਤੱਥ ਵੀ ਆਪਣੇ ਆਪ ਵਿੱਚ ਰੱਬ ਦੀ ਹੋਂਦ ਬਾਰੇ ਪ੍ਰਚਲਿਤ ਫ਼ਲਸਫ਼ੇ ਨੂੰ ਸੱਟ ਮਾਰਦਾ ਹੈ।

ਮਨੁੱਖ ਦਾ ਦਿਮਾਗ਼ ਬਾਕੀ ਸਾਰੇ ਜਾਨਵਰਾਂ ਨਾਲੋਂ ਵੱਡਾ ਹੈ ਤੇ ਸਭ ਤੋਂ ਵੱਧ ਵਿਕਸਿਤ ਹੈ। ਇਹੋ ਫ਼ਰਕ ਹੈ। ਅਸੀਂ ਜਾਨਵਰਾਂ ਨਾਲੋਂ ਇਸ ਕਰਕੇ ਵੀ ਵੱਖਰੇ ਹਾਂ ਕਿ ਅਸੀਂ ਦੋ ਪੈਰਾਂ ਤੇ ਖੜ੍ਹ ਸਕਦੇ ਹਾਂ। ਅਸੀਂ ਚੌਪਾਏ ਨਹੀਂ ਹਾਂ। (ਚੌਪਾਏ ਸ਼ਬਦ ਅਸੀਂ ਜਾਨਵਰਾਂ ਲਈ ਵਰਤਦੇ ਹਾਂ) ਇੱਥੇ ਦੋ ਪੈਰਾਂ ਤੇ ਸਿੱਧੇ ਖੜ੍ਹੇ ਹੋਣਾ ਓਨਾ ਮਹੱਤਵਪੂਰਨ ਨਹੀਂ, ਜਿੰਨਾ ਦੋ ਹੱਥਾਂ ਦਾ ਆਜ਼ਾਦ ਹੋਣਾ ਹੈ। ਦਰਅਸਲ ਇਹ ਦੋਵੇਂ ਹੱਥ, ਜਾਨਵਰਾਂ ਦੇ ਦੋ ਪੈਰਾਂ ਦੇ ਸਮਤੁਲ ਹੀ ਨੇ ਪਰ ਇਹਨਾਂ ਹੱਥਾਂ ਦੀ ਬਦੌਲਤ ਅਸੀਂ ਬਹੁਤ ਵਿਕਾਸ ਕੀਤਾ ਹੈ। ਇਹ ਸਮਝੋ ਕਿ ਸਾਨੂੰ ਦੋ ਵੱਖਰੇ ਸੰਦ ਮਿਲ ਗਏ ਹਨ। ਅਸੀਂ ਹੱਥਾਂ ਨਾਲ ਵੀ ਕੰਮ ਕਰਦੇ ਹਾਂ ਤੇ ਨਾਲੋ-ਨਾਲ ਪੈਰਾਂ ਨਾਲ ਵੀ। ਇਹਨਾਂ ਹੱਥਾਂ ਦੇ ਸਹਾਰੇ ਮਨੁੱਖ ਕਈ ਗੁਣਾ ਕਾਰਜਸ਼ੀਲ ਹੋਇਆ ਹੈ। ਬਾਂਦਰ ਤੇ ਚਿੰਪੈਂਜੀ ਦੇ ਵੀ ਦੋ ਹੱਥ ਨੇ। ਉਹ ਹੱਥਾਂ ਨੂੰ ਪੈਰਾਂ ਵਾਂਗ ਵੀ ਇਸਤੇਮਾਲ ਕਰਦੇ ਨੇ ਤੇ ਹੱਥਾਂ ਵਾਂਗ ਵੀ। ਬਿਲਕੁਲ ਸਹੀ ਹੈ। ਇਹੋ ਤਾਂ ਉਹ ਕੜੀ ਹੈ, ਜਿੱਥੋਂ ਪਤਾ ਚਲਦਾ ਹੈ ਕਿ ਉਹ ਸਾਡੇ ਪੂਰਵਜ਼ ਨੇ। ਸਾਡੇ ਵੱਡ-ਵਡੇਰੇ ਜਾਂ ਇਹ ਕਹਿ ਲਈਏ ਕਿ ਅਸੀਂ ਉਹਨਾਂ ਦੀ ਪੀੜ੍ਹੀ ਵਿੱਚੋਂ ਹਾਂ (ਸੁਣ ਕੇ ਅਜੀਬ ਲੱਗਦਾ ਹੈ ਇਸ ਲਈ ਖੁਲ੍ਹੇਆਮ ਨਹੀਂ ਕਹਿੰਦੇ)। ਕਈ

ਕਿੰਤੂ ਕਰਦੇ ਨੇ ਕਿ ਜੇਕਰ ਇਸ ਵਿਕਾਸ ਲੜੀ ਅਨੁਸਾਰ ਇਹ ਸੱਚ ਹੈ ਕਿ ਅਸੀਂ ਬਾਂਦਰਾਂ ਤੋਂ ਵਿਕਸਿਤ ਹੋਏ ਹਾਂ ਤਾਂ ਫਿਰ ਇਹ ਕਿਉਂ ਹੈ ਕਿ ਬਾਂਦਰ ਵੀ ਹਨ ਤੇ ਅਸੀਂ ਵੀ ਹਾਂ। ਸਾਰੇ ਬਾਂਦਰ ਮਨੁੱਖ ਕਿਉਂ ਨਹੀਂ ਬਣ ਗਏ? ਬੜਾ ਅਹਿਮ ਸਵਾਲ ਹੈ ਤੇ ਨਾਲ ਹੀ ਬੜਾ ਭੰਬਲ-ਭੂਸਾ ਪਾਊ ਸਵਾਲ ਵੀ। ਗੱਲ ਚੱਲ ਰਹੀ ਸੀ, ਮਨੁੱਖ ਦੇ ਜਾਨਵਰਾਂ ਤੋਂ ਵਖ਼ਰੇਵੇਂ ਦੀ। ਹੱਥਾਂ ਦੀ

ਹੱਥ-ਹਥਿਆਰ-ਹੱਥਾਂ ਦੇ ਯਾਰ
ਹੱਥ-ਮੁੱਠੀ
ਅੰਗੂਠੇ ਦਾ ਵੱਖਰੇ ਤੌਰ ਤੇ ਵਿਕਸਿਤ ਹੋਣਾ।

ਤੁਸੀਂ ਅੰਗੂਠੇ ਬਗ਼ੈਰ ਹੱਥ ਦੀ ਹੋਂਦ ਬਾਰੇ ਸੋਚ ਕੇ ਦੇਖੋ। ਅੰਗੂਠਾ ਰਹਿਤ ਹੱਥ। ਹੱਥ ਨਾਲ ਟਹਿਣੀਆਂ ਬਾਂਦਰ ਵੀ ਫੜ੍ਹਦਾ ਹੈ ਪਰ ਮਨੁੱਖ ਦੀ ਮੁੱਠ ਬਾਰੇ ਸੋਚੋ। ਜੋ ਤਾਕਤ ਉਸ ਵਿੱਚ ਹੈ, ਉਹ ਬਾਂਦਰ ਦੇ ਹੱਥ ਵਿੱਚ ਨਹੀਂ ਹੈ। ਅੰਗੂਠਾ ਤੇ ਪਹਿਲੀ ਉਂਗਲੀ, ਜਿੰਨੇ ਵੀ ਸੂਖ਼ਮ ਕਾਰਜ ਨੇ ਕਲਾ ਤੋਂ ਲੈ ਕੇ ਸਰੀਰ ਦੀ ਸਰਜਰੀ ਤੱਕ। ਉਹ ਅੰਗੂਠੇ ਤੇ ਪਹਿਲੀ ਉਂਗਲੀ ਦੇ ਕਾਰਣ ਹੀ ਹੈ। ਜੇਕਰ ਮਨੁੱਖ ਨੂੰ ਲਿਖਣ ਦਾ ਹੁਨਰ ਨਾ ਆਉਂਦਾ ਜਾਂ ਉਹ ਨਾ ਸਿੱਖਦਾ ਜਾਂ ਮਨੁੱਖ ਕੋਲ ਪੈੱਨ ਕਲਮ ਫੜ੍ਹਨ ਦੀ ਸਮਰੱਥਾ ਨਾ ਹੁੰਦੀ। ਮੁੱਠੀ ਦਾ ਆਪਣਾ ਮਹੱਤਵ ਹੈ, ਅੰਗੂਠੇ ਦਾ ਆਪਣਾ ਮਹੱਤਵ। ਇਸ ਲਈ ਅਸੀਂ ਜਾਨਵਰਾਂ ਤੋਂ ਵੱਖਰੇ ਹਾਂ।

ਕਈ ਕਹਿਣਗੇ, ਅਸੀਂ ਬੋਲ ਸਕਦੇ ਹਾਂ। ਅਸੀਂ ਆਪਣੀ ਗੱਲ ਆਪਣੇ ਵਰਗੇ ਦੂਸਰੇ ਸਾਥੀਆਂ ਨੂੰ ਕਹਿ ਸਕਦੇ ਹਾਂ। ਸਾਡੇ ਕੋਲ ਬੋਲੀ ਹੈ। ਬੋਲੀ ਕੀ ਹੈ? ਇੱਕ ਸੰਕੇਤਕ ਸ਼ਬਦਾਵਲੀ। ਵੈਸੇ ਤਾਂ ਸਾਰੇ ਜਾਨਵਰਾਂ ਕੋਲ ਸੰਕੇਤ ਹਨ ਜੋ ਉਹ ਆਪਣੀ ਜਾਤੀ ਦੇ ਸਾਥੀਆਂ ਨਾਲ ਸਾਂਝੇ ਕਰਦੇ ਹਨ। ਉਸ ਸੰਕੇਤਾਂ ਨਾਲ, ਇਸ਼ਾਰਿਆਂ ਨਾਲ, ਸਰੀਰ ਦੀ, ਵਿਸ਼ੇਸ਼ ਗੰਧ ਰਾਹੀਂ, ਆਵਾਜ਼ ਦੀ ਕੂਕ ਰਾਹੀਂ ਵੀ ਹੋ ਸਕਦੇ ਹਨ। ਕੁਦਰਤ ਇੱਕ ਵਿਸ਼ੇਸ਼ ਸਮੇਂ ਨਰ-ਮਾਦਾ ਨੂੰ ਮਿਲਾਉਂਦੀ ਹੈ, ਬੱਚੇ ਪੈਦਾ ਹੁੰਦੇ ਹਨ। ਸਾਡੇ ਕੋਲ ਬੋਲੀ ਤੋਂ ਇਲਾਵਾ, ਭਾਸ਼ਾ ਹੈ। ਭਾਸ਼ਾ ਰਾਹੀਂ ਅਸੀਂ ਕਈ ਕੁਝ ਲਿਖ ਸਕਦੇ ਹਾਂ। ਭਾਸ਼ਾ ਵਿੱਚ ਅੱਖਰਾਂ ਦੀ ਹੋਂਦ, ਅੱਖਰਾਂ ਦਾ ਵਿਕਾਸ। ਅੱਖਰਾਂ ਦੀ ਬਣਤਰ ਅਤੇ ਸ਼ਬਦ ਜੋੜ ਨਿਰੰਤਰ ਮਨੁੱਖੀ ਮਿਹਨਤ ਦਾ ਨਤੀਜਾ ਹੈ। ਅੱਜ ਵੱਖ-ਵੱਖ ਭਾਸ਼ਾਵਾਂ ਦਾ ਇਸਤੇਮਾਲ, ਵੱਖ-ਵੱਖ ਧਰਮਾਂ ਫਿਰਕਿਆਂ ਨਾਲ ਜੁੜ ਗਿਆ ਪਰ ਇਨ੍ਹਾਂ ਦਾ ਪਿਛੋਕੜ ਇੱਕ ਵਾਰ ਫਿਰ ਰੱਬ ਵਾਲੇ ਫਲਸਫੇ ਤੇ ਕਿੰਤੂ ਲਗਾਉਂਦਾ ਹੈ।

ਖ਼ੈਰ! ਆਪਣਾ ਵਿਸ਼ਾ ਹੈ ਕਿ ਅਸੀਂ ਜਾਨਵਰਾਂ ਤੋਂ ਕਿਵੇਂ ਵੱਖਰੇ ਹਾਂ। ਮਨੁੱਖੀ ਸੈਕਸ ਪ੍ਰਕ੍ਰਿਆ ਵੀ ਜਾਨਵਰਾਂ ਤੋਂ ਵੱਖਰੀ ਹੈ। ਅਸੀਂ ਜਵਾਨ ਹੋ ਕੇ ਜਦੋਂ ਮਰਜ਼ੀ ਚਾਹੀਏ ਸੈਕਸ ਮਾਣ ਸਕਦੇ ਹਾਂ। ਸੈਕਸ ਪ੍ਰਕ੍ਰਿਆ ਦਾ ਸਬੰਧ ਭਾਵੇਂ ਬੱਚੇ ਪੈਦਾ ਕਰਨ ਨਾਲ ਹੈ ਪਰ ਅਸੀਂ ਸੈਕਸ ਨੂੰ ਇਸ ਤੋਂ ਇਲਾਵਾ ਵੀ ਜ਼ਿੰਦਗੀ ਦਾ ਹਿੱਸਾ ਸਮਝਦੇ ਹਾਂ। ਸਾਡੇ ਵਿੱਚ ਜਾਨਵਰਾਂ ਵਾਂਗ ਮੌਸਮ ਅਨੁਸਾਰ ਉਬਾਲ ਨਹੀਂ ਆਉਂਦਾ। ਮਨੁੱਖੀ ਸੈਕਸ ਉਬਾਲ ਨਾ ਦਿਨ ਦੇਖ਼ਦਾ ਹੈ ਨਾ ਰਾਤ। ਅਸੀਂ ਆਪਣੀ ਮਰਜ਼ੀ ਅਨੁਸਾਰ ਬੱਚੇ ਪੈਦਾ ਕਰ ਸਕਦੇ ਹਾਂ ਤੇ ਰੋਕ ਵੀ ਲਗਾ ਸਕਦੇ ਹਾਂ। ਸਾਨੂੰ ਪਤਾ ਹੈ ਕਿ ਬੱਚੇ ਪੈਦਾ ਕਰਨ ਦੀ ਕੀ ਪ੍ਰਕ੍ਰਿਆ ਹੈ। ਮਨੁੱਖ ਵਿੱਚ ਬੱਚੇ ਪਾਲਣ, ਸੰਭਾਲਣ ਦਾ ਵਰਤਾਰਾ ਵੀ ਜਾਨਵਰਾਂ ਨਾਲੋਂ ਵੱਖਰਾ ਹੈ। ਹੁਣ ਤਾਂ ਕਾਫੀ ਵੱਖਰਾ ਹੋ ਰਿਹਾ ਹੈ ਪਰ ਸ਼ੁਰੂ ਤੋਂ ਵੀ ਵੱਖਰਾ ਰਿਹਾ ਹੈ। ਮਨੁੱਖ ਹੀ ਆਪਣੇ ਬੱਚਿਆਂ ਨੂੰ ਸਭ ਤੋਂ ਲੰਮਾ ਸਮਾਂ ਦੁੱਧ ਪਿਲਾਉਂਦੇ ਹਨ। ਜੇਕਰ ਅਸੀਂ ਆਪਣੇ ਸਮਾਜ ਵਿਗਿਆਨ ਦੇ ਖ਼ੋਜ ਖ਼ਜਾਨਿਆਂ ਵੱਲ ਝਾਤ ਮਾਰੀਏ ਤਾਂ ਪਤਾ ਚੱਲਦਾ ਹੈ ਕਿ ਮਾਂ-ਬੱਚੇ ਦਾ ਲੰਮੇਰਾ ਸਬੰਧ ਹੀ ਪਰਿਵਾਰ ਦੀ ਹੋਂਦ ਵੱਲ ਅਗਾਂਹ ਵਧਿਆ ਤੇ ਫਿਰ ਸਮਾਜ ਦੀ ਨੀਂਹ ਪਈ। ਸਮਾਜ ਬਣੇ ਤੇ ਨੇਮ ਬਣੇ। ਮਨੁੱਖ ਇਸ ਪੱਖੋਂ ਵੀ ਵੱਖਰਾ ਹੈ ਕਿ ਅਸੀਂ ਪ੍ਰਕ੍ਰਿਤਿਕ ਨਿਯਮਾਂ ਤੇ ਪ੍ਰਵਿਰਤੀਆਂ ਤੋਂ ਇਲਾਵਾ ਸਮਾਜਿਕ ਨੇਮਾਂ ਹੇਠ ਵੀ ਵਿਚਰਦੇ ਹਾਂ। ਮਨੁੱਖ ਦੇ ਦਿਮਾਗ ਨੇ ਵਿਕਸਿਤ ਹੋ ਕੇ ਮਨੁੱਖ ਨੂੰ ਇੱਕ ਵਿਸ਼ੇਸ਼ਤਾ-ਵਿਲੱਖਣਤਾ ਦਿੱਤੀ ਕਿ ਮਨੁੱਖ ਤਰਕਸ਼ੀਲ ਹੋ ਗਿਆ। ਸੋਚਣ ਲੱਗ ਪਿਆ। ਹਰ ਨਜ਼ਾਰੇ ਵਰਤਾਰੇ ਨੂੰ ਘੋਖ਼ਣ ਲੱਗ ਪਿਆ। ਇਸ ਵਰਤਾਰੇ ਕਰਕੇ ਹੀ ਉਸ ਨੇ ਜਾਨਵਰਾਂ ਤੋਂ ਕਈ ਵਖ਼ਰੇਵੇਂ ਕੀਤੇ। ਉਸ ਨੇ ਰਹਿਣ ਲਈ ਨੇਮ ਬਣਾਏ, ਸੈਕਸ ਮਾਨਣ ਲਈ ਵਿਆਹ ਦੀ ਰਸਮ ਬਣਾਈ, ਹੋਰ ਕਿੰਨੀਆਂ ਗੱਲਾਂ ਦਾ ਨਤੀਜਾ ਹੈ ਦਿਮਾਗ਼ ਦਾ ਵਿਕਾਸ। ਦਵਾਈਆਂ ਦੀ ਖ਼ੋਜ ਤੋਂ ਟੀ.ਵੀ. ਮੋਬਾਈਲ ਤੱਕ। ਬਲਬ ਦੀ ਰੌਸ਼ਨੀ ਤੋਂ ਲੈ ਕੇ ਹਵਾਈ ਜਹਾਜ ਤੱਕ। ਧਰਤੀ, ਇੱਕ ਪਿੰਡ ਹੋ ਗਈ। ਜੇਕਰ ਗਿਣਤੀ ਕਰਨ ਲੱਗਾਂਗੇ ਤਾਂ ਹੈਰਾਨ ਹੋਈ ਜਾਵਾਂਗੇ। ਮਨੁੱਖ ਦੀਆਂ ਪ੍ਰਾਪਤੀਆਂ ਤੇ ਖ਼ੋਜਾਂ ਤੇ ਉਸ ਦੀ ਦੇਣ ਤੇ।

ਮਨੁੱਖ ਦੇ ਜਾਨਵਰਾਂ ਤੋਂ ਵਖਰੇਵੇਂ ਤੇ ਨਜ਼ਰ ਮਾਰੀਏ ਤਾਂ ਅਸੀਂ ਇੱਕ ਸਿੱਟਾ ਇਹ ਕੱਢਦੇ ਹਾਂ ਕਿ ਉਸ ਕੋਲ ਦਿਮਾਗ਼ ਹੈ, ਉਹ ਚੌਪਾਇਆ ਨਹੀਂ ਹੈ, ਉਸ ਕੋਲ ਹੱਥ ਨੇ, ਮੁੱਠੀ ਹੈ, ਅੰਗੂਠਾ ਹੈ, ਬੱਚਿਆਂ ਦੀ ਪੈਦਾਵਾਰ ਹੋਣ ਦੀ ਸਮਰੱਥਾ ਦਾ ਗਿਆਨ, ਜਿਸ ਦਾ ਪਿਛੋਕੜ ਹੈ ਮਨੁੱਖ ਦੀ ਮਾਦਾ ਦਾ ਮਾਂਹਵਾਰੀ ਸਮਾਂ ਹੋਣਾ, ਜਾਨਵਰਾਂ ਦਾ ਈਸਟਸ ਪੀਰੀਅਡ ਹੋਣਾ। ਇਹ ਵਖਰੇਵੇਂ ਮਾਮੂਲੀ ਮਾਤਰਾ ਤੋਂ ਲੈ ਕੇ ਵੱਡੇ ਪੱਧਰ ਤੱਕ ਹਨ ਪਰ ਇਹਨਾਂ ਵਖਰੇਵਿਆਂ ਵਿੱਚ ਵਿਲੱਖਣਤਾ ਨਹੀਂ ਹੈ। ***ਮਨੁੱਖ ਦੀ ਵਿਲੱਖਣਤਾ ਹੈ, ਉਸ ਦਾ ਵਿਰਸਾ, ਉਸ ਦਾ ਸੱਭਿਆਚਾਰ, ਉਸ ਦਾ ਪ੍ਰਕ੍ਰਿਤੀ ਦੇ ਨੇਮਾਂ ਨੂੰ ਸਮਝਣਾ ਤੇ ਉਹਨਾਂ ਦੇ ਆਧਾਰ ਤੇ ਅੱਗੇ ਵਿਕਾਸ ਕਰਨਾ।*** ਵਿਰਸੇ ਦੀ ਗੱਲ ਨੂੰ ਸਧਾਰਣ ਭਾਸ਼ਾ ਵਿੱਚ ਜਾਨਣਾ ਹੋਵੇ ਤਾਂ ਕਹਿ ਸਕਦੇ ਹਾਂ ਕਿ ਵਿਰਸਾ ਮਨੁੱਖ ਦੀ ਉਹ ਕੁੱਲ ਸਮਝ ਹੈ ਜੋ ਉਸ ਨੇ ਆਪਣੀ ਸਮਾਜਿਕ ਹੋਂਦ ਤੋਂ ਲੈ ਕੇ ਹੁਣ ਤੱਕ ਹਾਸਲ ਕੀਤੀ ਹੈ। ਉਹ ਸਮਝ, ਜੋ ਕੁਝ ਉਹ ਲਿਖਦਾ ਹੈ, ਦੂਸਰੇ ਸਾਥੀਆਂ ਨਾਲ ਸਾਂਝੀ ਕਰਦਾ ਹੈ ਤੇ ਫਿਰ ਅਗਲੀ ਪੀੜ੍ਹੀ ਨੂੰ ਦੇ ਦਿੰਦਾ ਹੈ। ਹਰ ਨਵੇਂ ਬੱਚੇ ਨੂੰ ਜਨਮ ਦੇਣ ਤੋਂ ਬਾਅਦ, ਮੁੱਢ ਤੋਂ ਜਾਨਣ ਜਾਂਚਣ ਦੀ ਲੋੜ ਨਹੀਂ ਹੁੰਦੀ। ਉਸ ਕੋਲ ਕਿਤਾਬਾਂ ਦੇ ਰੂਪ ਵਿੱਚ ਇੱਕ ਵਿਰਸਾ ਹੁੰਦਾ ਹੈ। ਉਸ ਕੋਲ ਮਾਂ-ਬਾਪ, ਭੈਣ-ਭਰਾਵਾਂ, ਰਿਸ਼ਤੇਦਾਰਾਂ, ਵੱਡੇ-ਵਡੇਰਿਆਂ, ਅਧਿਆਪਕਾਂ-ਗੁਰੂਆਂ ਦੇ ਰੂਪ ਵਿੱਚ ਗਿਆਨ ਦਾ ਖ਼ਜਾਨਾ ਹੁੰਦਾ ਹੈ। ਉਸ ਕੋਲ ਇੱਕ ਪੂਰਾ ਇਤਿਹਾਸਕ ਪਿਛੋਕੜ ਹੁੰਦਾ ਹੈ। ਜਿਸ ਤੋਂ ਉਹ ਕੁਝ ਹਾਸਲ ਕਰਦਾ ਹੋਇਆ। ਭਵਿੱਖ ਨੂੰ ਹੋਰ ਰੌਸ਼ਨ ਕਰਨ ਲਈ ਅੱਗੇ ਵਧਦਾ ਹੈ। ਜਾਨਵਰਾਂ ਵਿੱਚ ਜਿਵੇਂ ਬੀਆ (ਬਿਜੜਾ) ਪੰਛੀ ਦਾ ਆਲ੍ਹਣਾ ਬਹੁਤ ਖ਼ੂਬਸੂਰਤ ਹੁੰਦਾ ਹੈ ਪਰ ਹਰ ਨਵਾਂ ਪੈਦਾ ਹੁੰਦਾ ਜਾਨਵਰ ਉਸੇ ਤਰ੍ਹਾਂ ਆਪਣੀ ਪ੍ਰਕ੍ਰਿਤਿਕ ਪ੍ਰਵਿਰਤੀ ਰਾਹੀਂ ਆਲ੍ਹਣਾ ਬਣਾਉਂਦਾ ਹੈ। ਉਸ



ਵਿੱਚ ਨਵਾਂਪਣ ਨਹੀਂ ਆਇਆ। ਇਹ ਨਵਾਂਪਣ ਸਿਰਫ਼ ਮਨੁੱਖ ਦੀ ਹੀ ਪ੍ਰਾਪਤੀ ਹੈ। ਇਸੇ ਪਿਛੋਕੜ ਦੀ ਸਾਂਭ-ਸੰਭਾਲ ਤੇ ਅਗਲੀ ਪੀੜ੍ਹੀ ਨੂੰ ਦੇ ਸਕਣ ਦੀ ਜਾਂਚ ਹੀ ਮਨੁੱਖ ਦੀ ਵਿਲੱਖਣਤਾ ਹੈ ਤੇ ਇਹੋ ਹੀ ਮਨੁੱਖ ਦਾ ਸਹੀ ਅਰਥਾਂ ਵਿੱਚ ਵਿਰਸਾ ਹੈ। ਮਨੁੱਖ ਨੇ ਆਪਣੀ ਸਮਾਜਿਕ ਵਿਕਾਸ ਲੜੀ ਵਿੱਚ ਜਿਵੇਂ-ਜਿਵੇਂ ਕੁਦਰਤ ਤੋਂ ਕੁਝ ਸਿੱਖਿਆ, ਕੁਦਰਤ ਦੇ ਨੇਮਾਂ ਨੂੰ ਜਾਣਿਆ ਤਾਂ ਉਨ੍ਹਾਂ ਨੇਮਾਂ ਤਹਿਤ ਬਹੁਤ ਕੁਝ ਖੋਜਿਆ ਹੈ। ਦਰਅਸਲ ਮੁੱਖ਼ ਕੇਂਦਰ ਬਿੰਦੂ ਮਨੁੱਖ ਦਾ ਰਿਹਾ ਹੈ – ਆਪਣੇ ਆਪ ਨੂੰ ਸੁਖਾਲਾ ਬਣਾਉਣਾ। ਕੁਦਰਤ ਦੀਆਂ ਆਪਦਾਵਾਂ (ਮੀਂਹ, ਹਨੇਰੀ, ਤੂਫ਼ਾਨ, ਠੰਡ, ਗਰਮੀ ਤੇ ਖ਼ੂੰਖ਼ਾਰ ਜਾਨਵਰਾਂ) ਤੋਂ ਆਪਣੇ ਆਪ ਨੂੰ ਬਚਾਉਣਾ। ਇਸੇ ਲਈ ਉਸ ਨੇ ਮਕਾਨ ਬਣਾਏ, ਕੱਪੜੇ ਦੀ ਖ਼ੋਜ ਕੀਤੀ ਜਾਂ ਉੱਨ ਦੀ ਵਰਤੋ ਕੀਤੀ।

ਮਨੁੱਖ ਨੇ ਰਹਿਣ ਲਈ ਨੇਮ ਬਣਾਏ ਤਾਂ ਉਸ ਦਾ ਮਕਸਦ ਇੱਕੋ ਸੀ ਕਿ ਆਪਸੀ ਮਿਲਵਰਤਣ ਹੋਵੇ, ਸਹਿਯੋਗ ਹੋਵੇ। ਸਮਾਜ ਵਿੱਚ ਮਨੁੱਖ ਇੱਕ ਦੂਸਰੇ ਦੇ ਸੁਖ਼-ਦੁਖ਼ ਦਾ ਸਾਂਝੀਦਾਰ ਹੁੰਦਾ ਹੈ। ਮਨੁੱਖ ਨੇ ਨੈਤਿਕ ਕਦਰਾਂ ਕੀਮਤਾਂ ਘੜੀਆਂ ਤਾਂ ਕਿ ਪਿਆਰ ਦਾ ਮਾਹੌਲ ਬਣੇ। ਪਿਆਰ ਮਨੁੱਖ ਦੀ ਵੱਖਰੀ ਵਿਲੱਖਣਤਾ ਹੈ। ਅਸਲੀ ਵਿਰਸਾ ਪਿਆਰ ਹੀ ਹੈ। ਜਾਨਵਰ ਵੀ ਆਪਣੇ ਬੱਚਿਆਂ ਨੂੰ ਪਿਆਰ-ਦੁਲਾਰ ਕਰਦੇ ਹਨ। ਆਪਣੀ ਜਾਤੀ ਨਾਲ ਵੀ ਹਮਦਰਦੀ ਰੱਖਦੇ ਹਨ ਪਰ ਮਨੁੱਖ ਨੇ ਪੂਰੇ ਬ੍ਰਹਿਮੰਡ ਲਈ, ਪੇੜ ਪੌਦਿਆਂ ਅਤੇ ਜ਼ਾਨਵਰਾਂ ਲਈ ਪਿਆਰ ਦੀ ਗੱਲ ਸੋਚੀ। ਜੇਕਰ ਖਾਣ ਨੂੰ ਕੋਈ ਚੀਜ਼ ਕਿਸੇ ਜਾਨਵਰ ਅੱਗੇ ਏਨੀ ਕੁ ਮਾਤਰਾ ਵਿੱਚ ਹੋਵੇ ਕਿ ਉਸ ਨੂੰ ਇੱਕ ਹੀ ਜਾਨਵਰ ਖਾ ਸਕਦਾ ਹੋਵੇ ਤਾਂ ਉਹ ਆਪਸ ਵਿੱਚ ਲੜ ਮਰਨਗੇ। ਇਹ ਮਨੁੱਖ ਹੀ ਹੈ ਜਿਸ ਵਿੱਚ ਦਇਆ ਹੈ ਕਿ ਉਹ ਕਿਸੇ ਭੁੱਖੇ ਵਿਅਕਤੀ ਤਾਂ ਕੀ, ਕਿਸੇ ਨਾਲ ਬੈਠੇ ਜਾਨਵਰ ਦੇ ਸਾਹਮਣੇ ਵੀ ਇਕੱਲਾ ਰੋਟੀ ਨਹੀਂ ਖਾ ਸਕਦਾ। ਉਹ ਦੂਸਰੇ ਨੂੰ ਪੁੱਛੇਗਾ, ਵੰਡ ਕੇ ਖਾਏਗਾ ਤੇ ਜਾਨਵਰ ਵੱਲ ਵੀ ਬੁਰਕੀ ਸੁੱਟੇਗਾ, ਇਹੋ ਮਨੁੱਖ ਦੀ ਵਿਲੱਖਣਤਾ ਹੈ।

ਕੁਦਰਤ ਦੇ ਵਰਤਾਰਿਆਂ ਨੂੰ ਜਾਨਣ-ਸਮਝਣ ਦੀ ਲੜੀ ਅਜੇ ਵੀ ਜਾਰੀ ਹੈ। ਹਰ ਰੋਜ਼ ਕੁਦਰਤ ਦੇ ਨਵੇਂ ਤੋਂ ਨਵੇਂ ਰੰਗ ਸਾਹਮਣੇ ਆ ਰਹੇ ਹਨ। ਸ਼ੁਰੂ ਵਿੱਚ ਜਦੋਂ ਮਨੁੱਖ ਨੂੰ ਕੁਦਰਤ ਦੇ ਵਰਤਾਰਿਆਂ ਦਾ ਪਤਾ ਨਹੀਂ ਸੀ, ਉਦੋਂ ਹੜ੍ਹ, ਤੂਫ਼ਾਨ, ਭੂਚਾਲ ਤੇ ਜੰਗਲ ਦੀ ਅੱਗ ਉਸ ਨੂੰ ਕੁਦਰਤੀ ਕ੍ਰੋਪੀ ਜਾਪਦੀ ਸੀ। ਉਹ ਇਹਨਾਂ ਹਾਲਤਾਂ ਤੋਂ ਡਰਦਾ ਸੀ ਤੇ ਇਨ੍ਹਾਂ ਤੋਂ ਰਾਹਤ ਹਾਸਲ ਕਰਨੀ ਚਾਹੁੰਦਾ ਸੀ। ਮਨੁੱਖ ਦਾ ਉਹੀ ਇੱਕੋ ਕੇਂਦਰ ਬਿੰਦੂ ਸੀ ਕਿ ਜ਼ਿੰਦਗੀ ਡਰ ਰਹਿਤ ਹੋਵੇ, ਸੌਖੀ ਹੋਵੇ। ਉਸ ਨੇ ਡਰ ਤੋਂ ਬਚਣ ਲਈ, ਕ੍ਰੋਪੀ ਤੋਂ ਬਚਣ ਲਈ ਤੇ ਕ੍ਰੋਪੀ ਕਰਨ ਵਾਲੇ ਕਿਸੇ ਤਾਕਤਵਰ ਲੁਕੇ ਹੋਏ ਸਖ਼ਸ਼ ਦੀ ਕਲਪਨਾ ਕੀਤੀ। ਉਸ ਨੇ 'ਰੱਬ' ਨੂੰ ਆਪਣੀ ਕਲਪਨਾ ਨਾਲ ਸਿਰਜਿਆ। ਫਿਰ ਪੂਜਿਆ, ਚੜ੍ਹਾਵਾ ਚੜ੍ਹਾ ਕੇ ਖੁਸ਼ ਕਰਨ ਦੀ ਕੋਸ਼ਿਸ਼ ਕੀਤੀ ਕਿ ਸਾਨੂੰ ਬਚਾ, ਸਾਡੇ ਤੇ ਰਹਿਮ ਕਰ। ਮਨੁੱਖ ਅਤੇ ਜਾਨਵਰਾਂ ਵਿੱਚ ਇਹ ਵੀ ਫਰਕ ਹੈ ਕਿ 'ਰੱਬ' ਮਨੁੱਖ ਦੇ ਦਿਮਾਗ਼ ਦੀ ਕਾਢ ਹੈ। ਇਸ ਤੱਥ ਨਾਲ ਹੋ ਸਕਦਾ ਹੈ ਕਿ ਕਿਸੇ ਦੀਆਂ ਭਾਵਨਾਵਾਂ ਨੂੰ ਸੱਟ ਪਹੁੰਚੇ ਪਰ ਸੱਚ ਇਹੋ ਹੈ ਕਿ ਮਨੁੱਖ ਨੇ ਹੀ ਰੱਬ ਨੂੰ ਬਣਾਇਆ ਹੈ।

ਮੈਂ ਸ਼ੁਰੂ ਵਿੱਚ ਹੀ ਕਿਹਾ ਸੀ ਕਿ ਮੈਂ ਵਿਗਿਆਨ ਦਾ ਵਿਦਿਆਰਥੀ ਹਾਂ ਤੇ ਕੋਈ ਵੀ ਗੱਲ ਛੇਤੀ-ਛੇਤੀ ਮੇਰੇ ਜ਼ਿਹਨ ਵਿੱਚ ਦਾਖ਼ਲ ਨਹੀਂ ਹੁੰਦੀ। ਮੈਨੂੰ ਕਿਉਂ, ਕਿਵੇਂ ਤੇ ਕਿੰਤੂ-ਪ੍ਰੰਤੂ ਕਰਨ ਦੀ ਆਦਤ ਹੈ। ਤੁਸੀਂ ਕਹੋਗੇ, ਕਿ ਮੈਂ ਹੀ ਇਕੱਲਾ ਵਿਗਿਆਨ ਦਾ ਵਿਦਿਆਰਥੀ ਪੈਦਾ ਹੋਇਆ ਹਾਂ, ਅਸੀਂ ਵੀ ਸਾਇੰਸ ਪੜ੍ਹੀ ਹੈ। ਇਸ ਦਾ ਕੀ ਮਤਲਬ ਹੋਇਆ ਕਿ 'ਰੱਬ' ਮਨੁੱਖ ਨੇ ਬਣਾਇਆ ਹੈ। ਦੇਖੋ! ਮੈਂ ਇਸ ਤਰ੍ਹਾਂ ਕਿਹਾ ਹੈ। ਮੈਂ ਆਪਣੇ ਆਪ ਨੂੰ ਦਰੁਸਤ ਕਰਦਾ ਹਾਂ। ਜੇਕਰ ਮੈਂ ਇਸ ਤਰ੍ਹਾਂ ਕਹਾਂ ਤਾਂ ਸ਼ਾਇਦ ਬਿਹਤਰ ਹੋਵੇਗਾ। ਮੈਂ ਹਰ ਵਰਤਾਰੇ ਨੂੰ ਵਿਗਿਆਨਕ ਨਜ਼ਰੀਏ ਤੋਂ ਘੋਖ਼ਦਾ ਹਾਂ। ਕਿਉਂ, ਕਿਵੇਂ, ਕਿਸ ਤਰ੍ਹਾਂ...। ਵਰਤਾਰੇ ਨੂੰ ਘੋਖ਼ਣਾ ਮਨੁੱਖੀ ਵਿਲੱਖਣਤਾ ਹੈ। ਇਹ ਮੇਰੇ ਘੋਖਣ ਦਾ ਹੀ ਸਿੱਟਾ ਹੈ ਕਿ 'ਰੱਬ' ਨੂੰ ਮਨੁੱਖ ਨੇ ਹੀ ਬਣਾਇਆ ਹੈ।

ਹੁਣ ਇਸ ਵਿਕਾਸ ਲੜੀ ਵਿੱਚ ਭਾਸ਼ਾ ਅਤੇ ਵਿਰਸੇ ਬਾਰੇ ਗੱਲ ਤੁਰਨ ਵੇਲੇ ਇਹ ਗੱਲ ਹੁੰਦੀ ਹੈ ਕਿ ਮਨੁੱਖ ਕੋਲ ਪੜ੍ਹਾਈ ਹੈ, ਵਿੱਦਿਆ ਹੈ। ਇਹ ਮਨੁੱਖ ਦੀ ਤੀਸਰੀ ਅੱਖ ਹੈ ਜਿਹੜੀ ਸਿਰਫ਼ ਮਨੁੱਖ ਕੋਲ ਹੈ। ਜਿੱਥੇ ਜਾਨਵਰਾਂ ਵਾਂਗ ਮਨੁੱਖ ਕੋਲ ਗੁੱਸਾ ਹੈ, ਝਗੜਾ ਹੈ ਉੱਥੇ ਮਨੁੱਖ ਕੋਲ ਜਾਨਵਰਾਂ ਤੋਂ ਉਲਟ ਸਹਿਣਸ਼ੀਲਤਾ ਹੈ, ਸੰਜਮ ਹੈ, ਮਿਲਵਰਤਣ ਹੈ। 'ਜ਼ੋਰ ਲਗਾ ਕੇ ਹਈਸ਼ਾ' ਦੀ ਏਕੇ ਦੀ ਬਲ ਵਾਲੀ ਧਾਰਨਾ ਹੈ। ਮਨੁੱਖ ਵਿੱਚ ਬਹੁਤ ਸਮਰੱਥਾ ਹੈ। ਮੈਂ ਇਸ ਗੱਲ ਦਾ ਧਾਰਨੀ ਹਾਂ। ਬਹੁਤ ਲੋਕ ਇਸ ਦੀ ਪੁੱਠੀ ਤਸਵੀਰ ਵੀ ਉਭਾਰਦੇ ਹਨ ਪਰ ਮਨੁੱਖ ਵਿੱਚ ਬਿਹਤਰ ਬਣਨ ਦੀਆਂ ਸੰਭਾਵਨਾਵਾਂ ਹਨ। ਮਨੁੱਖ ਨੇ ਉਨ੍ਹਾਂ ਸੰਭਾਵਨਾਵਾਂ ਨੂੰ ਤਲਾਸ਼ਿਆ ਹੈ ਤੇ ਉਨ੍ਹਾਂ ਦੇ ਹਾਂ ਪੱਖੀ ਸਿੱਟੇ ਵੀ ਦੇਖੇ ਹਨ।

ਤੁਹਾਡੇ ਖਿਆਲ ਵਿੱਚ ਮਨੁੱਖ ਜਾਨਵਰਾਂ ਤੋਂ ਵੱਖਰਾ ਕਿਵੇਂ ਹੈ? ਮੈਂ ਤਾਂ ਕਹਾਂਗਾ ਤੁਸੀਂ ਆਪਣੇ ਬਾਰੇ ਲਿਖ ਕੇ ਭੇਜੋ ਕਿ ਤੁਸੀਂ ਕਿਵੇਂ ਜਾਨਵਰਾਂ ਤੋਂ ਵੱਖਰੇ ਹੋ। ਕਿੰਨੇ ਹੀ ਪਹਿਲੂਆਂ ਤੋਂ ਲਿਖ ਸਕਦੇ ਹੋ। ਤੁਸੀਂ ਵਿਆਹ ਕਰਵਾਇਆ, ਦਹੇਜ ਲਿਆ ਜਾਂ ਨਹੀਂ। ਜਾਨਵਰ ਇਸ ਤਰ੍ਹਾਂ ਨਹੀਂ ਕਰਦੇ। ਤੁਹਾਡੇ ਮਨ ਵਿੱਚ ਕੰਨਿਆ ਭਰੂਣ ਹੱਤਿਆ ਦਾ ਖਿਆਲ ਹੀ ਨਹੀਂ ਆਇਆ? ਮੈਂ ਹੋਰ ਕੁਝ ਨਹੀਂ ਦੱਸਣਾ, ਬਾਕੀ ਤੁਸੀਂ ਸੋਚੋ ਤੇ ਮੇਰੇ ਨਾਲ ਸਾਂਝਾ ਕਰੋ ਤਾਂ ਜੋ ਆਪਾਂ ਮਨੁੱਖੀ ਪ੍ਰਵਿਰਤੀ ਨੂੰ ਘੋਖ਼ ਸਕੀਏ। ਜਾਣ ਸਕੀਏ ਕਿ ਉਸ ਦੀ ਕੀ ਮਾਨਸਿਕਤਾ ਹੈ।

ਹਾਂ, ਮਨੁੱਖ ਇਸ ਲਈ ਵੀ ਵੱਖਰਾ ਹੈ ਕਿ ਉਸ ਕੋਲ ਮਨ ਹੁੰਦਾ ਹੈ।

97, ਗੁਰੂ ਨਾਨਕ ਐਵੀਨਿਊ,
ਮਜੀਠਾ ਰੋਡ, ਅੰਮ੍ਰਿਤਸਰ।
98158-08506

**ਪਾਠਕਾਂ/ਲੇਖ਼ਕਾਂ ਦੇ ਧਿਆਨ ਹਿਤ**

ਅਦਾਰੇ ਦੀ ਲੋੜ ਤੇ ਸਹੂਲਤ ਨੂੰ ਮੁੱਖ ਰਖਦਿਆਂ ਪਾਠਕ ਤੇ ਲੇਖਕ ਮੈਗਜ਼ੀਨ ਲਈ ਚਿੱਠੀ ਪੱਤਰ ਤੇ ਹੋਰ ਰਚਨਾਵਾਂ ਈ-ਮੇਲ ਰਾਹੀਂ ਵੀ ਭੇਜ ਸਕਦੇ ਹਨ। **ramswarn@rediffmail.com, deepaksoni1111@rediffmail.com**
ਸੰਪਰਕ : 94173-62085

# ਬੱਚਿਆਂ ਦਾ ਮੋਟਾਪਾ

ਡਾ. ਹਰਚੰਦ ਸਿੰਘ ਸਰਹਿੰਦੀ

ਵੇਖਣ ਵਿੱਚ ਆ ਰਿਹਾ ਹੈ ਕਿ ਅਜੋਕੇ ਯੁੱਗ ਵਿੱਚ ਸਰਦੇ ਪੁਜਦੇ ਘਰਾਂ ਦੇ ਬੱਚੇ ਮੋਟੇ ਹੋ ਰਹੇ ਹਨ। ਇਸ ਰੁਝਾਨ ਦਾ ਕਾਰਣ ਅੱਜ ਦੇ ਬਹੁਤੇ ਬੱਚਿਆਂ ਦਾ ਵਿਹਲੇ ਬੈਠ ਕੇ ਟੈਲੀਵੀਜ਼ਨ ਦੇਖੀ ਜਾਣਾ ਹੈ, ਵੀਡੀਓ ਖੇਡਾਂ ਖੇਡੀ ਜਾਣਾ ਹੈ ਜਾਂ ਫਿਰ ਆਪਣੇ ਘਰ ਦੇ ਅੰਦਰ ਹੀ ਰਹਿਣਾ ਹੈ। ਦਸ ਪੰਦਰਾਂ ਸਾਲ ਪਹਿਲਾਂ ਦੇ ਬੱਚਿਆਂ ਵਿੱਚ ਇਸ ਤਰ੍ਹਾਂ ਦੇ ਰੁਝਾਨ ਬਹੁਤ ਘੱਟ ਵੇਖਣ ਨੂੰ ਮਿਲਦੇ ਸਨ।

ਯੂਨੀਵਰਸਿਟੀ ਆਫ਼ ਬਰਿਸਟਲ ਦੇ ਵਿਗਿਆਨੀਆਂ ਵੱਲੋਂ ਇੱਕ ਖ਼ੋਜ ਪ੍ਰਾਜੈਕਟ 'ਚਿਲਡਰਨਜ਼ ਆਫ਼ ਨਾਈਨਟੀਜ਼' ਅਧੀਨ ਕੀਤੇ ਕੰਮ ਤੋਂ ਇਹ ਤੱਥ ਉੱਭਰ ਕੇ ਸਾਹਮਣੇ ਆਇਆ ਹੈ ਕਿ ਨੱਬੇਵਿਆਂ ਦੇ ਦੋ ਸਾਲਾਂ, ਚਾਰ ਸਾਲਾਂ ਤੇ ਪੰਜ ਸਾਲਾਂ ਦੇ ਬੱਚਿਆਂ ਦੇ ਭਾਰ ਵਿੱਚ ਅੱਸੀਵਿਆਂ ਦੇ ਬੱਚਿਆਂ ਦੇ ਭਾਰ ਦੇ ਮੁਕਾਬਲੇ ਬਹੁਤ ਫ਼ਰਕ ਹੈ। ਨੱਬੇਵਿਆਂ ਵਾਲੇ ਬੱਚੇ ਅੱਸੀਵਿਆਂ ਦੇ ਬੱਚਿਆਂ ਨਾਲੋਂ ਜ਼ਿਆਦਾ ਭਾਰੇ ਸਨ।

ਇਸ ਖ਼ੋਜ ਅਧੀਨ ਜਦੋਂ ਖੋਜੀਆਂ ਨੇ ਨੱਬੇਵਿਆਂ ਦੇ 134 ਬੱਚਿਆਂ ਦਾ ਭਾਰ ਤੋਲਿਆ ਤਾਂ ਦੋ ਸਾਲਾਂ ਦੀ ਉਮਰ ਦੇ 15.8 ਫੀਸਦੀ ਬੱਚੇ ਵਧੇਰੇ ਭਾਰ ਵਾਲੇ ਸਨ ਅਤੇ 6 ਫੀਸਦੀ ਮੋਟੇ ਸਨ। ਚਾਰ ਸਾਲ ਦੀ ਉਮਰ ਦੇ ਬੱਚਿਆਂ 'ਚ 20.3 ਫੀਸਦੀ ਬੱਚਿਆਂ ਦਾ ਭਾਰ ਜ਼ਿਆਦਾ ਸੀ ਅਤੇ 7.6 ਫੀਸਦੀ ਬੱਚੇ ਮੋਟੇ ਸਨ। ਪੰਜਵੇਂ ਸਾਲ ਵਿੱਚ ਵੱਧ ਭਾਰ ਵਾਲੇ ਬੱਚੇ 18.7 ਫੀਸਦੀ ਸਨ ਅਤੇ ਮੋਟੇ ਬੱਚੇ 7.2 ਫੀਸਦੀ ਸਨ। ਖੋਜੀਆਂ ਅਨੁਸਾਰ, ਦਸ ਸਾਲਾਂ ਦੇ ਅਰਸੇ ਦੌਰਾਨ, ਬਹੁਤ ਹੀ ਜ਼ਿਆਦਾ ਭਾਰ ਵਾਲੇ ਬੱਚਿਆਂ ਦੀ ਗਿਣਤੀ ਤਕਰੀਬਨ ਦੁੱਗਣੀ ਹੋ ਗਈ ਹੈ।

ਇਸ ਖ਼ੋਜ ਨੇ ਇਹ ਵੀ ਦਰਸਾਇਆ ਹੈ ਕਿ ਬੱਚਿਆਂ ਵਿੱਚ ਮੋਟਾਪਾ ਅਮਰੀਕਾ, ਅਫਰੀਕਾ ਤੇ ਹਿਸਪੇਨੀਆਂ ਦੇ ਬੱਚਿਆਂ ਦੇ ਨਾਲ ਨਾਲ ਅਮਰੀਕੀ ਭਾਰਤੀ ਬੱਚਿਆਂ, ਖਾਸ ਤੌਰ ਤੇ ਕੁੜੀਆਂ ਵਿੱਚ ਵਧੇਰੇ ਹੈ। ਇਹ ਜਾਣਕਾਰੀ 'ਬ੍ਰਿਟਿਸ਼ ਮੈਡੀਕਲ ਜਨਰਲ' 'ਚ ਛਪੀ ਰਿਪੋਰਟ ਤੋਂ ਪ੍ਰਾਪਤ ਕੀਤੀ ਗਈ ਹੈ।

ਇਸ ਖ਼ੋਜ ਵਿੱਚ ਸ਼ਾਮਲ ਮਾਹਿਰ ਬੀਬੀ ਪਾਉਲੀਨ ਅਮਿਟ ਦਾ ਕਹਿਣਾ ਹੈ ਕਿ ਇਹ ਨਤੀਜੇ ਬਹੁਤ ਚਿੰਤਾਜਨਕ ਹਨ। ਇਸ ਖ਼ੋਜ ਦੀ ਰਿਪੋਰਟ ਵਿੱਚ ਦੱਸਿਆ ਗਿਆ ਹੈ ਕਿ ਜਰੂਰੀ ਨਹੀਂ ਕਿ ਬੱਚਿਆਂ ਦਾ ਭਾਰ ਵਧੇਰੇ ਹੋਣ ਦਾ ਕਾਰਣ ਵਧੇਰੇ ਖਾਣਾ ਹੈ, ਸਗੋਂ ਕਈ ਵਾਰ ਉਹਨਾਂ ਵੱਲੋਂ ਗਲਤ ਚੀਜ਼ਾਂ ਬਹੁਤੀਆਂ ਖਾ ਲੈਣਾ ਹੈ। ਕੁਝ ਬੱਚਿਆਂ ਵੱਲੋਂ ਇੱਕ ਹਫ਼ਤੇ ਲਈ ਹਰ ਰੋਜ਼ ਇੱਕ ਲਿਫ਼ਾਫਾ ਆਲੂ ਪਾਪੜ ਖਾਣ ਨਾਲ ਹਫਤੇ ਪਿੱਛੋਂ ਉਨ੍ਹਾਂ ਦਾ ਭਾਰ ਅੱਧ ਪੌਂਡ ਵਧ ਸਕਦਾ ਹੈ। ਇਸ ਤੋਂ ਬਾਅਦ ਜੇ ਉਹ ਵਿਹਲੇ ਰਹਿੰਦੇ ਹਨ ਤਾਂ ਉਨ੍ਹਾਂ ਦਾ ਭਾਰ ਮਹੀਨੇ ਦੋ ਪੌਂਡ ਵਧਦਾ ਹੋਇਆ, ਇੱਕ ਸਾਲ ਵਿੱਚ 24 ਪੌਂਡ ਵਧ ਸਕਦਾ ਹੈ। ਇਵੇਂ ਹੀ ਇੱਕ ਹੋਰ ਖ਼ੋਜ ਮੁਤਾਬਕ ਸਾਫ਼ਟ ਡ੍ਰਿੰਕਸ ਦਾ ਵਧੇਰੇ ਸੇਵਨ ਬੱਚੇ 'ਚ ਮੋਟਾਪਾ ਹੋਣ ਦੀ ਸੰਭਾਵਨਾ ਨੂੰ ਵਧਾਉਂਦਾ ਹੈ। ਅਮਰੀਕਾ 'ਚੋਂ 1980 ਤੋਂ 1994 ਤੱਕ ਮੋਟਾਪੇ ਨਾਲ ਪੀੜਤ ਬੱਚਿਆਂ 'ਚੋਂ 100 ਪ੍ਰਤੀਸ਼ਤ ਦਾ ਵਾਧਾ ਹੋਇਆ ਹੈ। ਇੱਕ ਅਮਰੀਕੀ ਟੀਨ ਏਜ਼ਰ ਇੱਕ ਦਿਨ 'ਚ 15-20 ਚਮਚੇ ਵੱਧ ਖੰਡ ਦਾ ਸੇਵਨ ਕਰਦਾ ਹੈ, ਜਿਹੜਾ ਕਿ ਉਹ ਸੋਡਾ ਜਾਂ ਸਾਫਟ ਡ੍ਰਿੰਕਸ ਤੋਂ ਲੈਂਦਾ ਹੈ। ਮਾਹਿਰਾਂ ਦਾ ਮੰਨਣਾ ਹੈ ਕਿ ਘੱਟ ਖਾਣਾ ਤੇ ਵਧੇਰੇ ਸਾਫਟ ਡ੍ਰਿੰਕ ਨਾਲੋਂ ਤਾਂ ਬਿਹਤਰ ਹੈ ਕਿ ਉਹ ਆਮ ਮਾਤਰਾ ਵਿੱਚ ਭੋਜਨ ਲੈਣ ਤੇ ਸਾਫਟ ਡ੍ਰਿੰਕ ਦੇ ਸੇਵਨ ਨੂੰ ਘਟਾਉਣ। ਦੂਜਾ ਮਾਹਿਰਾਂ ਨੇ ਮੋਟਾਪੇ ਲਈ ਵਿਹਲੇ ਰਹਿਣ ਦੇ ਰੁਝਾਨ ਨੂੰ ਮਾੜੀ ਖੁਰਾਕ ਦੇ ਮੁਕਾਬਲੇ ਵਧੇਰੇ ਜ਼ਿੰਮੇਵਾਰ ਠਹਿਰਾਇਆ ਹੈ।

ਜਦੋਂ ਅਸੀਂ ਮੋਟੇ ਬੱਚਿਆਂ ਦੀ ਗੱਲ ਕਰਦੇ ਹਾਂ ਤਾਂ ਇੱਕਦਮ ਸਾਡਾ ਧਿਆਨ ਸਕੂਲੀ ਟੱਕ-ਸ਼ਾਪ (ਕੰਟੀਨ) ਤੇ ਖਾਣ ਵਸਤਾਂ ਖਰੀਦਦੇ ਮੋਟੇ ਬੱਚਿਆਂ ਦੀ ਭੀੜ ਵੱਲ ਜਾਂਦਾ ਹੈ ਪਰ ਆਸਟ੍ਰੇਲੀਆ 'ਚ ਕਰਵਾਏ ਗਏ ਇੱਕ ਸਰਵੇਖਣ ਨੇ ਇਸ ਵਿਚਾਰ ਨੂੰ ਝੁਠਲਾਇਆ ਹੈ। ਸਰਵੇਖਣ 'ਚ ਕਿਹਾ ਗਿਆ ਹੈ ਕਿ ਹਰੇਕ ਪੰਜਾਂ 'ਚੋਂ ਇੱਕ ਬੱਚਾ ਸਕੂਲ ਆਉਣ ਤੋਂ ਪਹਿਲਾਂ ਹੀ ਵੱਧ ਭਾਰ ਵਾਲਾ ਹੁੰਦਾ ਹੈ। ਦੱਖਣੀ ਆਸਟ੍ਰੇਲੀਆਈ ਸਿਹਤ ਵਿਭਾਗ ਵੱਲੋਂ ਇਹ ਸਰਵੇਖਣ, ਸੱਤ ਸਾਲਾਂ ਦੇ ਵਕਫ਼ੇ 'ਚ 4-5 ਸਾਲ ਉਮਰ ਦੇ 14 ਹਜ਼ਾਰ ਬੱਚਿਆਂ ਨੂੰ ਆਧਾਰ ਬਣਾ ਕੇ ਕੀਤਾ ਹੈ। ਸਰਵੇਖਣ ਅਨੁਸਾਰ ਲੜਕਿਆਂ 'ਚੋਂ 19 ਤੇ ਲੜਕੀਆਂ 'ਚੋਂ 22 ਪ੍ਰਤੀਸ਼ਤ ਵੱਧ ਭਾਰ ਵਾਲੀਆਂ ਹੁੰਦੀਆਂ ਹਨ। ਸਰਵੇਖਣ 'ਚ ਇਸ ਲਈ ਕਸੂਰਵਾਰ ਬੱਚਿਆਂ ਨੂੰ ਨਹੀਂ, ਉਨ੍ਹਾਂ ਦੇ ਮਾਪਿਆਂ ਨੂੰ ਦੱਸਿਆ ਗਿਆ ਹੈ।

ਡਾਕਟਰੀ ਵਿਗਿਆਨ ਦੇ ਖ਼ੇਤਰ ਵਿੱਚ ਇਹ ਇੱਕ ਖ਼ੂਬ ਜਾਣੀ ਪਹਿਚਾਣੀ ਸੱਚਾਈ ਹੈ ਕਿ ਬਚਪਨ ਤੇ ਕਿਸ਼ੋਰ ਅਵਸਥਾ ਵੇਲੇ ਦਾ ਮੋਟਾਪਾ ਬਾਅਦ ਦੀ ਜ਼ਿੰਦਗੀ ਤੇ ਦੁਰਪ੍ਰਭਾਵ ਪਾਉਂਦਾ ਤੇ ਉਮਰ ਘਟਾਉਂਦਾ ਹੈ ਕਿਉਂਕਿ ਉਨ੍ਹਾਂ ਨੂੰ ਬਾਅਦ ਵਿੱਚ ਸ਼ੱਕਰ-ਰੋਗ, ਦਿਲ ਦੀਆਂ ਬਿਮਾਰੀਆਂ, ਕੈਂਸਰ ਤੇ ਆਰਥ੍ਰਾਈਟਿਸ ਦਾ ਸ਼ਿਕਾਰ ਹੋ ਜਾਣ ਦਾ ਵੱਧ ਖ਼ਤਰਾ ਹੈ। ਅਮਰੀਕੀ ਖ਼ੋਜੀਆਂ ਦਾ ਕਹਿਣਾ ਹੈ ਕਿ ਜਿਹੜੇ ਵਿਅਕਤੀ ਬਚਪਨ ਤੇ ਕਿਸ਼ੋਰ ਅਵਸਥਾ ਦੌਰਾਨ ਜ਼ਿਆਦਾ ਭਾਰੇ ਹੁੰਦੇ ਹਨ, ਉਨ੍ਹਾਂ ਵਿੱਚ ਦਿਲ ਦੀ ਕਾਰੋਨਰੀ ਬਿਮਾਰੀ ਕਾਰਣ ਮੌਤ ਹੋ ਜਾਣ ਦੀਆਂ ਸੰਭਾਵਨਾਵਾਂ ਦੋ ਗੁਣਾਂ ਵਧ ਜਾਂਦੀਆਂ ਹਨ। ਦੂਜਾ, 50 ਸਾਲਾਂ ਦੀ ਉਮਰ ਤੋਂ ਬਾਅਦ ਕੈਂਸਰ ਅਤੇ ਜੋੜਾਂ ਦੀ ਇੱਕ ਬਿਮਾਰੀ, ਗਾਊਟ ਤੋਂ ਪੀੜਤ ਹੋਣ ਦਾ ਖ਼ਤਰਾ ਵਧ ਜਾਂਦਾ ਹੈ। ਡਾ.ਵਿਲੀਅਮ ਡਾਇਟਜ਼, ਡਾਇਰੈਕਟਰ, ਕਲਿਨਿਕਲ ਨਿਊਟ੍ਰਿਸ਼ਨ ਪ੍ਰੋਗਰਾਮ ਐਟ ਨਿਊ ਇੰਗਲੈਂਡ ਮੈਡੀਕਲ ਸੈਂਟਰ ਦਾ ਕਹਿਣਾ ਹੈ ਕਿ "ਕਿਸ਼ੋਰ ਅਵਸਥਾ ਨਾਲ ਇਹ ਅਜੀਬ ਤੱਥ ਜੁੜਿਆ ਹੋਇਆ ਹੈ ਕਿ ਇਸ ਉਮਰੇ ਜ਼ਿਆਦਾ ਭਾਰੇ ਹੋਣ ਦਾ ਬਾਅਦ ਦੀ ਜ਼ਿੰਦਗੀ 'ਤੇ ਕਿਸੇ ਨਾ ਕਿਸੇ ਰੂਪ 'ਚ ਦੁਰਪ੍ਰਭਾਵ ਪੈਣਾ ਹੀ ਪੈਣਾ ਹੈ, ਚਾਹੇ ਬਾਲਿਗ ਹੋ ਜਾਣ ਤੇ ਸ਼ਬੰਧਤ ਵਿਅਕਤੀ ਓਨਾ ਭਾਰਾ ਨਾ ਵੀ ਰਹੇ।"

ਬਚਪਨ ਤੇ ਕਿਸ਼ੋਰ ਅਵਸਥਾ ਵੇਲੇ ਹੀ ਚਰਬੀ ਨੂੰ ਸਾਂਭ ਕੇ ਰੱਖਣ ਵਾਲੇ ਸੈੱਲਜ਼ (ਫੈਟ ਸੈੱਲਜ਼) ਦੀ ਗਿਣਤੀ ਵਿੱਚ ਵਾਧਾ ਹੁੰਦਾ ਹੈ। ਜੋ ਜੀਵਨ ਦੇ ਇਸ ਕਾਲ ਦੌਰਾਨ ਮਾਪਿਆਂ ਵੱਲੋਂ ਵਾਧੂ ਖੁਰਾਕ ਦੀ ਭਰਤੀ ਰੱਖਣ ਨਾਲ ਬੱਚਿਆਂ ਦੇ ਫੈਟ ਸੈੱਲਜ਼ ਦੀ ਗਿਣਤੀ ਵਿੱਚ



ਬੇਲੋੜਾ ਵਾਧਾ ਹੋ ਜਾਂਦਾ ਹੈ। ਅਜੀਬ ਗੱਲ ਹੈ ਕਿ ਫੈਟ ਸੈੱਲਜ਼ ਦੀ ਵਧ ਹੋਈ ਗਿਣਤੀ ਨੂੰ ਬਾਅਦ 'ਚ ਘਟਾਇਆ ਨਹੀਂ ਜਾ ਸਕਦਾ, ਖ਼ੁਰਾਕ ਤੇ ਰੋਕ ਲਾਉਣ ਤੇ ਕਸਰਤ ਕਰਨ ਦੇ ਬਾਵਜੂਦ ਵੀ। ਹਾਂ! ਇਹਨਾਂ ਰਵਾਇਤੀ ਉਪਰਾਲਿਆਂ ਨਾਲ ਕੇਵਲ ਫੈਟ ਸੈੱਲਜ਼ ਦੇ ਆਕਾਰ ਵਿੱਚ ਕਮੀ ਕੀਤੀ ਜਾ ਸਕਦੀ ਹੈ।

ਜ਼ਾਹਿਰ ਹੈ ਕਿ ਮੋਟਾਪੇ ਦਾ ਹੋਣਾ ਬਚਪਨ ਵਿੱਚ ਹੀ ਤੈਅ ਹੋ ਜਾਂਦਾ ਹੈ। ਬੱਚੇ ਨੂੰ ਤੇਜ਼ੀ ਨਾਲ ਵਧਦਾ-ਫੁੱਲਦਾ ਵੇਖਣ ਲਈ, ਮਾਪਿਆਂ ਵੱਲੋਂ ਉਸ ਨੂੰ ਲੋੜੋਂ ਵੱਧ ਖਵਾਉਣ ਨ੍ਹਾਲ ਬੱਚਾ ਪੋਲੜ ਜਿਹਾ ਹੋ ਜਾਂਦਾ ਹੈ ਅਤੇ ਵੱਡਾ ਹੋ ਕੇ ਮੋਟਾਪੇ ਦੇ ਰਾਹ ਪੈ ਜਾਂਦਾ ਹੈ ਅਤੇ ਫਿਰ 'ਡੰਡੀਓ ਡੰਡੀ ਤੁਰਿਆ ਚਲਾ ਜਾਂਦਾ ਹੈ' ਸਰੀਰ ਉੱਤੇ ਚੜ੍ਹੀ ਵਾਧੂ ਚਰਬੀ ਦਿਲ ਦੀ ਵੱਡੀ ਦੁਸ਼ਮਣ ਹੈ। ਦਰਅਸਲ, ਚਰਬੀ, ਲਹੂ ਨਾਲੀਆਂ ਦੇ ਅੰਦਰ ਨੂੰ ਲਿੱਪਦੀ ਹੈ, ਇਨ੍ਹਾਂ ਨੂੰ ਭੀੜੀਆਂ ਕਰੀ ਜਾਂਦੀ ਹੈ। ਇਨ੍ਹਾਂ ਭੀੜੀਆਂ ਹੋ ਚੁੱਕੀਆਂ ਨਾਲੀਆਂ ਵਿੱਚੋਂ ਲਹੂ ਨੂੰ ਅੱਗੇ ਤੋਰਨ ਲਈ ਦਿਲ ਰੂਪੀ ਪੰਪ ਨੂੰ ਜ਼ੋਰ ਲਗਾਉਣਾ ਪੈਂਦਾ ਹੈ। ਫਲਸਰੂਪ, ਬਲੱਡ ਪ੍ਰੈਸ਼ਰ ਵਧ ਜਾਂਦਾ ਹੈ। ਦਿਲ ਦੀ ਸ਼ਕਤੀ ਨੂੰ ਖੋਰਨ ਤੇ ਇਸ ਨੂੰ ਫੇਲ੍ਹ ਕਰਨ ਵਿੱਚ ਬਲੱਡ ਪ੍ਰੈਸ਼ਰ ਦੀ ਅਹਿਮ ਭੂਮਿਕਾ ਹੈ।

ਬਚਪਨ ਤੇ ਕਿਸ਼ੋਰ ਅਵਸਥਾ ਦਾ ਮੋਟਾਪਾ ਬਾਅਦ ਦੀ ਜ਼ਿੰਦਗੀ ਨੂੰ ਕਿਵੇਂ ਪ੍ਰਭਾਵਿਤ ਕਰਦਾ ਹੈ, ਇਸ ਸਬੰਧੀ ਯੂ.ਐੱਸ.ਏ. ਵਿਖੇ 1920 ਵਿਆਂ ਵਿੱਚ ਇੱਕ ਖੋਜ ਪ੍ਰਾਜੈਕਟ-'1922 ਹਾਰਵਰਡ ਗ੍ਰੋਥੀ ਸਟੱਡੀ' ਅਧੀਨ ਅਧਿਐਨ ਦਾ ਕੰਮ ਸ਼ੁਰੂ ਕੀਤਾ ਸੀ। ਖ਼ੋਜ ਦਾ ਇਹ ਕੰਮ 1857 ਸਕੂਲੀ ਬੱਚਿਆਂ ਤੇ ਆਧਾਰਿਤ ਸੀ। ਲਗਭਗ 70 ਸਾਲਾਂ ਵਿੱਚ ਪੂਰੇ ਹੋਏ ਇਸ ਖ਼ੋਜ ਦੇ ਕੰਮ ਤੋਂ ਇਹ ਤੱਥ ਸਾਹਮਣੇ ਆਇਆ ਹੈ ਕਿ ਬਚਪਨ ਤੇ ਕਿਸ਼ੋਰ ਅਵਸਥਾ ਵੇਲੇ ਭਾਰੇ ਮਰਦਾਂ ਵਿੱਚ, 45 ਦੀ ਉਮਰ ਦੇ ਹੋਣ ਤੱਕ, ਮੌਤ ਦਰ ਸਾਧਾਰਨ ਨਾਲੋਂ ਜ਼ਿਆਦਾ ਹੁੰਦੀ ਹੈ ਅਤੇ ਆਪਣੀ ਉਮਰ ਦੇ 70 ਵਿਆਂ ਵਿੱਚ ਦਾਖ਼ਲ ਹੋਣ ਤੇ ਮੌਤ ਦਰ, ਕਿਸ਼ੋਰ ਅਵਸਥਾ ਵੇਲੇ ਦੁਬਲੇ ਪਤਲੇ ਰਹਿਣ ਵਾਲੇ ਮਰਦਾਂ ਦੇ ਮੁਕਾਬਲੇ ਦੁੱਗਣੀ ਹੋ ਜਾਂਦੀ ਹੈ। ਮੌਤਾਂ ਜ਼ਿਆਦਾਤਰ ਦਿਲ ਦੀਆਂ ਬਿਮਾਰੀਆਂ ਦੀ ਲਪੇਟ ਵਿੱਚ ਆਉਣ ਕਾਰਣ ਹੁੰਦੀਆਂ ਹਨ। ਬਚਪਨ/ਕਿਸ਼ੋਰ ਅਵਸਥਾ ਦੌਰਾਨ ਜ਼ਿਆਦਾ ਭਾਰੇ ਮਰਦਾਂ ਤੇ ਔਰਤਾਂ ਵਿੱਚ, ਪਿਛਲੀ ਉਮਰੇ, ਦਿਲ ਦੀਆਂ ਬਿਮਾਰੀਆਂ ਤੋਂ ਪੀੜਤ ਹੋਣ ਦੀਆਂ ਸੰਭਾਵਨਾਵਾਂ ਦੋ ਗੁਣਾਂ ਵਧ ਜਾਂਦੀਆਂ ਹਨ। ਇਸ ਅਧਿਐਨ ਤੋਂ ਇਹ ਵੀ ਪਤਾ ਲਗਦਾ ਹੈ ਕਿ ਬਚਪਨ ਤੇ ਕਿਸ਼ੋਰ ਉਮਰੇ ਮੋਟਾਪੇ ਦੀ ਮਾਰ ਹੇਠ ਆਉਣ ਵਾਲੇ ਮਰਦਾਂ ਵਿੱਚ ਕੋਲਨ (ਵੱਡੀ ਆਂਦਰ ਦਾ ਹੇਠਲਾ ਭਾਗ) ਦਾ ਕੈਂਸਰ ਹੋਣ ਦਾ ਖ਼ਤਰਾ ਪੰਜ ਗੁਣਾਂ ਅਤੇ ਗਾਊਟ ਹੋਣ ਦਾ ਖ਼ਤਰਾ ਦੁੱਗਣਾ ਹੋ ਜਾਂਦਾ ਹੈ, ਜਦਕਿ ਔਰਤਾਂ ਵਿੱਚ ਆਰਥ੍ਰਾਈਟਿਸ ਹੋਦ ਦਾ ਖ਼ਤਰਾ 60 ਫੀਸਦੀ ਵਧ ਜਾਂਦਾ ਹੈ।

ਬੇਸ਼ੱਕ ਇਹ ਇਤਿਹਾਸਕ ਅਧਿਐਨ ਅਮਰੀਕਾ ਦੀ ਧਰਤੀ ਤੇ ਕੀਤਾ ਗਿਆ ਹੈ ਪਰ ਇਸ ਖ਼ੋਜ ਦੁਆਰਾ ਪ੍ਰਾਪਤ ਕੀਤੀ ਜਾਣਕਾਰੀ, ਭਾਰਤੀ ਬੱਚਿਆਂ ਤੇ ਕਿਸ਼ੋਰ/ਕਿਸ਼ੋਰੀਆਂ 'ਤੇ ਵੀ ਸਮਾਨ ਰੂਪ ਵਿੱਚ ਲਾਗੂ ਹੋਣ ਯੋਗ ਹੈ।

ਹੁਣ ਇਸ ਗੱਲ ਵਿੱਚ ਕੋਈ ਸ਼ੱਕ ਨਹੀਂ ਰਹਿ ਜਾਂਦਾ ਕਿ ਬਚਪਨ ਤੇ ਕਿਸ਼ੋਰ ਅਵਸਥਾ ਵੇਲੇ ਦਾ ਮੋਟਾਪਾ ਸਿਹਤ ਲਈ ਅਹਿਮ ਖ਼ਤਰਾ ਹੈ। ਇਹ ਗੱਲ ਠੀਕ ਹੈ ਕਿ ਬਚਪਨ ਤੇ ਚੜ੍ਹਦੀ ਜਵਾਨੀ ਵਧਣ ਫੁੱਲਣ ਦੀ ਉਮਰ ਹੁੰਦੀ ਹੈ, ਜਿਸ ਕਾਰਣ ਇਸ ਉਮਰੇ ਵਾਧੂ ਖ਼ੁਰਾਕ ਦੀ ਲੋੜ ਹੁੰਦੀ ਹੈ ਪਰ ਇਸ ਵਾਧੂ ਖ਼ੁਰਾਕ ਦਾ ਕੋਟਾ ਏਨਾ ਵੀ ਨਹੀਂ ਹੋਣਾ ਚਾਹੀਦਾ ਕਿ ਬੱਚਾ ਮੋਟਾਪੇ ਦੇ ਰਾਹ ਹੀ ਪੈ ਜਾਵੇ। ਕਈ ਮਾਪੇ ਆਪਣੇ ਬੱਚਿਆਂ ਨੂੰ ਲੋੜੋਂ ਵੱਧ ਖਵਾਉਣ ਵਿੱਚ ਮਾਨਸਿਕ ਤੇ ਸਮਾਜਿਕ ਪੱਖੋਂ ਵਾਧੂ ਤਸੱਲੀ ਲੈਂਦੇ ਹਨ। ਇਸ ਤਰ੍ਹਾਂ ਬੱਚਿਆਂ ਦੇ ਮੋਟਾਪੇ ਲਈ ਜ਼ਿਆਦਾਤਰ ਮਾਪੇ ਹੀ ਕਸੂਰਵਾਰ ਹੁੰਦੇ ਹਨ। ਦਰਅਸਲ, ਕਿਸੇ ਪਰਿਵਾਰ ਦੀਆਂ ਖ਼ੁਰਾਕੀ ਆਦਤਾਂ ਦਾ ਉਸ ਪਰਿਵਾਰ ਦੇ ਬੱਚਿਆਂ ਦੀਆਂ ਖ਼ੁਰਾਕੀ ਆਦਤਾਂ ਨਾਲ ਸਿੱਧਾ ਸਬੰਧ ਹੁੰਦਾ ਹੈ। ਗੱਲ ਕੀ, ਖਾਣ-ਪੀਣ ਦੇ ਮਾਮਲੇ ਵਿੱਚ ਜਿਹੋ ਜਿਹੇ ਤੁਸੀਂ ਹੋ, ਉਹੋ ਜਿਹੇ ਹੀ ਤੁਹਾਡੇ ਬੱਚੇ ਹੋਣਗੇ। ਇਹੋ ਕਾਰਣ ਹੈ ਕਿ ਜਿਹੜੇ ਮਾਪੇ ਸੰਜਮ ਨਾਲ ਖਾਂਦੇ ਹਨ, ਉਨ੍ਹਾਂ ਦੇ ਬੱਚੇ ਵੀ ਸੰਜਮੀ ਹੁੰਦੇ ਹਨ। ਅਸਲ 'ਚ ਬਚਪਨ ਵਿੱਚ ਜਿਹੋ ਜਿਹਾ ਮਾਹੌਲ ਜਾਂ ਖਾਣਾ ਮਿਲਿਆ ਹੋਵੇ, ਉਹੋ ਜਿਹਾ ਹੀ ਮਨ ਦਾ ਵਿਚਾਰ ਤੇ ਜੀਭ ਦਾ ਸਵਾਦ ਬਣ ਜਾਂਦਾ ਹੈ।

ਸੋ ਸਰਦੇ ਪੁਜਦੇ ਮਾਪਿਆਂ ਦੀ ਇਹ ਜ਼ਿੰਮੇਵਾਰੀ ਬਣਦੀ ਹੈ ਕਿ ਬੱਚੇ ਨੂੰ ਲੋੜ ਅਨੁਸਾਰ ਸੰਤੁਲਿਤ ਭੋਜਨ ਦਿੱਤਾ ਜਾਵੇ ਕਿਉਂਕਿ ਤੰਦਰੁਸਤੀ ਚੰਗੇ ਪੌਸ਼ਟਿਕ ਆਹਾਰ ਤੋਂ ਮਿਲਦੀ ਹੈ ਨਾ ਕਿ ਨਰੋਈ ਖ਼ੁਰਾਕ ਬੱਚੇ ਦੇ ਪੇਟ ਵਿੱਚ ਠੋਸਣ ਨਾਲ। ਦੂਜਾ ਤੰਦਰੁਸਤ ਬੱਚੇ ਨੂੰ ਬਾਹਰੋਂ ਜ਼ਬਰਦਸਤੀ ਟਾਨਿਕ ਜਾਂ ਵਿਟਾਮਿਨ ਦੇਣ ਦੀ ਕੋਈ ਜਰੂਰਤ ਨਹੀਂ ਹੁੰਦੀ ਕਿਉਂਕਿ ਬੱਚਾ ਇਹ ਸਭ ਕੁਝ ਸੰਤੁਲਿਤ ਭੋਜਨ ਤੋਂ ਪ੍ਰਾਪਤ ਕਰ ਲੈਂਦਾ ਹੈ। ਮਾਪਿਆਂ ਨੂੰ ਚਾਹੀਦਾ ਹੈ ਕਿ ਬੱਚਿਆਂ ਨੂੰ ਜ਼ਿਆਦਾ ਊਰਜਾ ਯੁਕਤ ਭੋਜਨ ਦੇਣ ਦੀ ਬਜਾਏ ਸਾਦਾ ਭੋਜਨ ਦਿੱਤਾ ਜਾਵੇ। ਜਿਸ ਵਿੱਚ ਦੁੱਧ, ਦਹੀਂ, ਮੱਖਣ, ਤਾਜ਼ਾ ਸਾਗ, ਸਬਜ਼ੀਆਂ ਤੇ ਮੌਸਮੀ ਫ਼ਲ ਸ਼ਾਮਲ ਹੋਣ। ਸੋ ਜਿਹੜੀਆਂ ਮਾਵਾਂ ਆਪਣੇ ਬੱਚਿਆਂ ਨੂੰ ਤੁੰਨ-ਤੁੰਨ ਦੇ ਖੁਵਾਉਂਦੀਆਂ ਰਹਿੰਦੀਆਂ ਹਨ, ਉਨ੍ਹਾਂ ਨੂੰ ਇਹ ਗੱਲ ਚੰਗੀ ਤਰ੍ਹਾਂ ਸਮਝ ਲੈਣੀ ਚਾਹੀਦੀ ਹੈ ਕਿ ਬੱਚੇ ਨੂੰ ਜਿੰਨੀ ਖ਼ੁਰਾਕ ਚਾਹੀਦੀ ਹੁੰਦੀ ਹੈ, ਓਨੀ ਉਹ ਲੈ ਹੀ ਲੈਂਦਾ ਹੈ।

## ਬਾਬੇ ਦੀ ਚਮਤਕਾਰੀ ਲੱਤ ਲੋੜਵੰਦ ਕੱਟ ਕੇ ਲੈ ਗਏ

ਅੱਸੀ ਸਾਲਾ ਯਨਾਦੀ ਕੋਂਡਾ ਇਹਾ ਆਂਧਰਾ ਪ੍ਰਦੇਸ਼ ਦੇ ਅਨੰਤਪੁਰ ਜਿਲੇ ਦੇ ਪਿੰਡ ਯਗਮਰੈਡੀ ਕਾਂਡੀਰਿਗਾ ਪਿੰਡ ਵਿਚ ਛੋਟਾ ਮੋਟਾ 'ਬਾਬਾ' ਸੀ । ਲੋਕ ਕਹਿੰਦੇ ਸਨ ਕਿ ਉਸ ਦੀ ਸੱਜੀ ਲੱਤ ਜਿਸ ਕਿਸੇ ਨੂੰ ਛੂਹ ਜਾਵੇ ਉਹਦੀਆਂ ਸਭ ਦੁਖ ਤਕਲੀਫ਼ਾਂ ਤੇ ਬਿਮਾਰੀਆਂ ਦੂਰ ਹੋ ਜਾਂਦੀਆਂ ਹਨ। ਬੰਗਲੌਰ ਤੱਕ ਤੋਂ ਲੋਕ ਆਪਣੀਆਂ ਸਮੱਸਿਆਵਾਂ ਦੇ ਨਿਵਾਰਨ ਲਈ ਬਾਰੇ ਤੋਂ ਲੱਤ ਮਰਵਾਉਣ ਆਉਂਦੇ ਸਨ। ਪਰ 11 ਦਸੰਬਰ ਦਾ ਦਿਨ ਉਸ ਦੀ 'ਚਮਤਕਾਰੀ' ਲੱਤ ਵਾਸਤੇ ਤੇ ਉਹਦੇ ਆਪਣੇ ਵਾਸਤੇ ਬੜਾ ਅਭਾਗਾ ਸਾਬਤ ਹੋਇਆ ਜਦ ਉਹਦੀ ਲੋਕਾਂ ਦੇ ਦੁੱਖ ਦੂਰ ਕਰਨ ਵਾਲੀ ਲੱਤ ਆਪਣੇ ਵਾਸਤੇ ਕੋਈ ਸਹਾਈ ਨਾ ਹੋਈ ਉਲਟਾ ਦੁੱਖਾਂ ਦਾ ਘਰ ਬਣ ਗਈ। ਮਾਮਲੇ ਦੀ ਪੜਤਾਲ ਕਰ ਰਹੇ ਪੁਲਿਸ ਸਬ ਇੰਸਪੈਕਟਰ ਆਰ. ਦਸਤਾਗਿਰੀ ਨੇ ਦੱਸਿਆ ਕਿ ਕੁਝ ਦਿਨ ਪਹਿਲਾਂ ਤਿੰਨ ਆਦਮੀ ਕਿਸੇ ਬਹੁਤ ਅਹਿਮ ਸਮੱਸਿਆ ਦੇ ਹੱਲ ਲਈ ਬਾਬੇ ਕੋਲ ਆਏ ਤੇ ਫਿਰ ਉਹ ਮੰਗਲਵਾਰ ਨੂੰ ਦੁਬਾਰਾ ਬਾਬਾ ਜੀ ਕੋਲ ਸਮੱਸਿਆ ਹੱਲ ਹੋ ਜਾਣ ਤੇ ਉਸ ਦਾ ਧੰਨਵਾਦ ਕਰਨ ਆਏ। ਉਹ ਬਾਬੇ ਨਾਲ ਸ਼ਰਾਬ ਪੀਣ ਬੈਠ ਗਏ। ਬਾਬੇ ਦੇ ਨਸ਼ੇ ਵਿੱਚ ਹੋਣ ਤੇ ਉਹ ਉਸ ਦੀ ਸੱਜੀ ਲੱਤ ਕੱਟ ਕੇ ਲੈ ਗਏ।

# ਅਸਾਧਾਰਨ ਚੁੰਬਕੀ ਪ੍ਰਤਿਰੋਧ ਦੀ ਅਜਬ ਖੋਜ

(ਭੌਤਿਕ ਵਿਗਿਆਨ ਦਾ ਨੋਬਲ ਪੁਰਸਕਾਰ-2007)

ਡਾ.ਡੀ.ਪੀ.ਸਿੰਘ

ਵੀਹਵੀਂ ਸਦੀ ਦੌਰਾਨ ਜਦੋਂ ਕੰਪਿਊਟਰ ਦੀ ਖੋਜ ਹੋਈ ਤਾਂ ਉਸ ਦਾ ਆਕਾਰ ਇਕ ਵੱਡੇ ਕਮਰੇ ਜਿੱਡਾ ਸੀ, ਪਰ ਹੌਲੇ-ਹੌਲੇ, ਵਿਗਿਆਨਕ ਵਿਕਾਸ ਨਾਲ, ਕੰਪਿਊਟਰ ਤੋਂ ਨਿੱਜੀ ਡੈਸਕ ਟਾਪ ਕੰਪਿਊਟਰਾਂ ਦਾ ਸਫ਼ਰ ਬਹੁਤ ਹੀ ਦਿਲਚਸਪ ਰਿਹਾ। ਪਰ ਵਿਗਿਆਨਕ ਖੋਜ ਕਾਰਜ ਫਿਰ ਵੀ ਜਾਰੀ ਰਹੇ। ਅੱਜ ਅਸੀਂ ਆਪਣੇ ਆਲੇ ਬਹੁਤ ਹੀ ਛੋਟੇ ਅਕਾਰ ਵਾਲੇ ਤੇ ਭਿੰਨ ਭਿੰਨ ਰੰਗਾਂ-ਰੂਪਾਂ ਵਾਲੇ ਕੰਪਿਊਟਰ ਸਹਿਜੇ ਹੀ ਦੇਖ ਸਕਦੇ ਹਾਂ।

ਹੁਣ ਤਾਂ ਪਤਲੇ ਤੇ ਹਲਕੇ ਲੈਪ-ਟਾੱਪ ਕੰਪਿਊਟਰ, ਜੀਵਨ ਦਾ ਜ਼ਰੂਰੀ ਹਿੱਸਾ ਬਣਦੇ ਜਾ ਰਹੇ ਹਨ। ਵਿਗਿਆਨਕ ਖੋਜ ਕਾਰਜਾਂ ਨੇ ਨਾ ਸਿਰਫ ਕੰਪਿਊਟਰ ਜਗਤ ਵਿੱਚ ਹੀ ਹਲਚਲ ਮਚਾਈ ਹੈ, ਸਗੋਂ ਇਸ ਨੇ ਤਾਂ ਸੰਗੀਤ ਦੀ ਦੁਨੀਆਂ, ਸੰਚਾਰ ਕਾਰਜਾਂ ਦੀ ਦੁਨੀਆਂ ਤੇ ਜਾਣਕਾਰੀ ਭੰਡਾਰ ਕਾਰਜਾਂ ਵਿੱਚ ਵੀ ਅਦਭੁੱਤ ਤਬਦੀਲੀ ਲੈ ਆਂਦੀ ਹੈ।

ਅਜੋਕੇ ਸਮੇਂ ਦੇ ਆਈ-ਪੌਡ ਯੰਤਰ, ਆਕਾਰ ਪੱਖੋਂ ਤਾਂ ਨਿਗੂਣੇ ਜਿਹੇ ਹੀ ਹਨ, ਪਰ ਇਨ੍ਹਾਂ ਯੰਤਰਾਂ ਵਿਚ ਤੁਸੀਂ ਹਜ਼ਾਰਾਂ ਗਾਣੇ ਸਹਿਜੇ ਹੀ ਭੰਡਾਰ ਕਰ ਸਕਦੇ ਹੋ। ਤੇ ਜਦੋਂ ਚਾਹੋ ਇਨ੍ਹਾਂ ਯੰਤਰਾਂ ਨੂੰ ਚਾਲੂ ਕਰ ਕੇ ਸੰਗੀਤ ਦਾ ਆਨੰਦ ਵੀ ਮਾਣ ਸਕਦੇ ਹੋ। ਹੋਰ ਤਾਂ ਹੋਰ ਜੇਬ ਵਿਚ ਪਾ ਕੇ ਰੱਖਿਆ ਇਹ ਯੰਤਰ, ਸਹਿਜੇ ਨਜ਼ਰ ਵੀ ਨਹੀਂ ਆਉਂਦਾ।

ਇੰਜ ਹੀ, ਹਥੇਲੀ ਉੱਤੇ ਰੱਖਣਯੋਗ ਅਜਿਹੇ ਯੰਤਰ ਵੀ ਬਣ ਚੁੱਕੇ ਹਨ, ਜਿਨ੍ਹਾਂ ਵਿਚ ਤੁਸੀਂ ਆਪਣੇ ਜੀਵਨ ਭਰ ਦੀਆਂ ਯਾਦਾਂ, ਫੋਟੋਆਂ ਦੇ ਰੂਪ ਵਿਚ ਭੰਡਾਰ ਕਰ ਸਕਦੇ ਹੋ ਤੇ ਜਦੋਂ ਚਾਹੋ ਦੇਖ ਕੇ ਆਨੰਦ ਉਠਾ ਸਕਦੇ ਹੋ। ਜਦ ਕਦੇ ਤੁਹਾਨੂੰ, ਕਿਸੇ ਵੀ ਵਿਸ਼ੇ ਬਾਰੇ ਜਾਣਕਾਰੀ ਦੀ ਲੋੜ ਹੋਵੇ ਤਾਂ ਤੁਸੀਂ ਸਹਿਜੇ ਹੀ ਇੰਟਰਨੈੱਟ ਦੀ ਮਦਦ ਨਾਲ, ਵਿਸ਼ੇਸ 'ਸਰਚ ਇੰਜਣਾਂ' ਦੀ ਵਰਤੋਂ ਕਰਦੇ ਹੋਏ ਇਹ ਜਾਣਕਾਰੀ ਤਰੁੰਤ ਲੱਭ ਲੈਂਦੇ ਹੋ । ਅਜਿਹੇ 'ਸਰਚ ਇੰਜਣਾਂ' ਦੀ ਕਾਰਗੁਜ਼ਾਰੀ ਨੂੰ ਤੀਬਰ ਕਰਨ ਲਈ ਅਜੋਕੀਆਂ ਵਿਗਿਆਨਕ ਖੋਜਾਂ ਨੇ ਅਹਿਮ ਰੋਲ ਅਦਾ ਕੀਤਾ ਹੈ।

ਉਪਰੋਕਤ ਵਿਭਿੰਨ ਪ੍ਰਾਪਤੀਆਂ ਦਾ ਮੁੱਖ ਅਦਾਰਾ ਹੈ ਅਸਾਧਾਰਨ ਚੁੰਬਕੀ ਪ੍ਰਤਿਰੋਧ ਜਾਂ ਜਾਇੰਟ ਮੈਗਨੇਟੋ ਰਜਿਸਟੈਂਸ। ਅਸਾਧਾਰਨ ਚੁੰਬਕੀ ਪ੍ਰਤਿਰੋਧ ਦੀ ਖੋਜ ਸੰਨ 1988 ਵਿਚ ਫਰਾਂਸੀਸੀ ਖੋਜੀ ਡਾ. ਅਲਬਰਟ ਫਰਦ ਅਤੇ ਜਰਮਨ ਦੇ ਖੋਜੀ ਮਾਹਿਰ ਡਾ.ਪੀਟਰ ਗਰੂਨਬਰਗ ਨੇ ਇਕੋ ਸਮੇਂ ਕਰ ਲਈ। ਇਸ ਖੋਜ ਸਦਕਾ ਜਾਣਕਾਰੀ ਜਾਂ ਅੰਕੜੇ ਭੰਡਾਰ ਕਰਨ ਵਾਲੀਆਂ 'ਹਾਰਡ ਡਿਸਕਾਂ' ਤੋਂ ਇਹ ਜਾਣਕਾਰੀ ਤੇ ਅੰਕੜੇ ਦੁਬਾਰਾ ਪੜ੍ਹ ਸਕਣ ਦਾ ਕਾਰਜ ਬਹੁਤ ਹੀ ਸਹਿਜ ਹੋ ਗਿਆ। ਇਸ ਖੋਜ ਨੇ ਨਵੀਂ ਕਿਸਮ ਦੇ ਚੁੰਬਕੀ ਸੰਵੇਦਕ ਯੰਤਰ (ਮੈਗਨੇਟਿਕ ਸੈਂਸਰਜ਼) ਬਣਾਉਣ ਵਿਚ ਅਹਿਮ ਰੋਲ ਅਦਾ ਕੀਤਾ। ਆਸਾਧਰਨ ਚੁੰਬਕੀ ਪ੍ਰਤਿਰੋਧ ਦੀ ਖੋਜ ਦੀ ਇਕ ਨਵੀਂ ਕਿਸਮ ਦੀ ਇਲੈੱਕਟ੍ਰਾਨਿਕਸ ਨੂੰ ਜਨਮ ਦਿੱਤਾ ਹੈ ਜਿਸ ਨੂੰ ਸਪਿੰਨਟ੍ਰਾਨਿਕ ਦਾ ਨਾਮ ਦਿੱਤਾ ਗਿਆ ਹੈ।

ਅਸਾਧਾਰਨ ਚੁੰਬਕੀ ਪ੍ਰਤਿਰੋਧ ਦੀ ਵਰਤੋਂ ਨੇ, ਨਾਨੋ ਤਕਨਾਲੋਜੀ ਖੇਤਰ ਦੀਆਂ ਮੁੱਢਲੀਆਂ ਜਿੱਤਾਂ ਦੀ ਦੱਸ ਪਾਈ ਹੈ। ਅਜੋਕੇ ਸਮੇਂ ਦੌਰਾਨ ਵਾਪਰ ਰਹੀ ਸੂਚਨਾ-ਤਕਨਾਲੋਜੀ ਕ੍ਰਾਂਤੀ ਦਾ ਮੁੱਖ ਅਧਾਰ, ਇਸੇ ਵਿਗਿਆਨਕ ਉੱਨਤੀ ਤੇ ਤਕਨੀਕੀ ਗਿਆਨ ਦੀ ਸੁਰਮੇਲਤਾ ਹੀ ਹੈ।

ਸਾਲ 2007 ਦਾ ਭੌਤਿਕ ਵਿਗਿਆਨ ਵਿਸ਼ੇ ਦਾ ਨੋਬਲ ਇਨਾਮ, ਅਸਾਧਾਰਨ ਚੁੰਬਕੀ ਪ੍ਰਤਿਰੋਧੀ ਦੀ ਖੋਜ ਲਈ ਫਰਾਂਸ ਦੇ ਡਾ. ਅਲਬਰਟ ਫਰਦ ਤੇ ਜਰਮਨੀ ਦੇ ਡਾ.ਪੀਟਰ ਗਰੂਨਬਰਗ ਨੂੰ ਸਾਂਝੇ ਤੌਰ ਉੱਤੇ ਦਿੱਤੇ ਜਾਣ ਦਾ ਐਲਾਨ 9 ਅਕਤੂਬਰ, 2007 ਨੂੰ ਕੀਤਾ ਗਿਆ ਹੈ। ਇਹ ਇਨਾਮ ਸਵੀਡਨ ਦੀ ਰਾਇਲ ਸਵੀਡਿਸ ਅਕੈਡਮੀ ਆਫ ਸਾਇੰਸਜ਼ ਵਲੋਂ ਦਿੱਤਾ ਜਾ ਰਿਹਾ ਹੈ। ਵਿਸ਼ਵ ਭਰ ਵਿਚੋਂ ਫਿਜ਼ਿਕਸ ਵਿਸ਼ੇ ਵਿਚ ਅਤਿ ਉੱਤਮ ਕਿਸਮ ਦੀ ਖੋਜ ਕਰਨ ਵਾਲੇ ਖੋਜੀ ਨੂੰ ਇਸ ਪੁਰਸਕਾਰ ਵਿੱਚ 15 ਲੱਖ ਅਮਰੀਕੀ ਡਾਲਰ, ਗੋਲਡ ਮੈਡਲ ਤੇ ਸਨਮਾਨ ਪੱਤਰ ਦਿੱਤਾ ਜਾਂਦਾ ਹੈ। ਇਸ ਵਾਰ ਇਹ ਰਾਸ਼ੀ ਦੋਨੋਂ ਵਿਗਿਆਨੀਆਂ ਡਾ.ਫ਼ਰਟ ਤੇ ਡਾ.ਪੀਟਰ ਵਿਚ ਅੱਧੀ ਅੱਧੀ ਵੰਡੀ ਜਾਵੇਗੀ।

ਜਦੋਂ ਵੀ ਬਿਜਲੀ ਧਾਰਾ ਕਿਸੇ ਧਾਤ ਵਿਚੋਂ ਲੰਘਦੀ ਹੈ ਤਾਂ ਭਿੰਨ ਭਿੰਨ ਧਾਤਾਂ, ਉਸ ਧਾਰਾ ਦੇ ਵਹਾਉ ਨੂੰ ਵੱਖ ਵੱਖ ਮਾਤਰਾ ਦੀ ਰੁਕਾਵਟ ਪੈਦਾ ਕਰਦੀਆਂ ਹਨ। ਕਿਸੇ ਵੀ ਧਾਤ ਦੁਆਰਾ, ਉਸ ਵਿਚੋਂ ਲੰਘ ਰਹੀ ਬਿਜਲੀ ਧਾਰਾ ਨੂੰ ਪੈਦਾ ਕੀਤੀ ਰੁਕਾਵਟ ਨੂੰ ਪ੍ਰਤਿਰੋਧ (ਜਾਂ ਰਜਿਸਟੈਂਸ) ਕਿਹਾ ਜਾਂਦਾ ਹੈ, ਜਿਨ੍ਹਾਂ ਧਾਤਾਂ ਵਿਚੋਂ ਬਿਜਲੀ ਧਾਰਾ ਸਹਜੇ ਹੀ ਲੰਘ ਜਾਂਦੀ ਹੈ ਜਿਵੇਂ ਕਿ ਤਾਂਬਾ, ਚਾਂਦੀ ਤੇ ਅਲਮੀਨੀਅਮ ਆਦਿ, ਉਨ੍ਹਾਂ ਧਾਤਾਂ ਦਾ ਪ੍ਰਤਿਰੋਧ ਬਹੁਤ ਹੀ ਘੱਟ ਹੁੰਦਾ ਹੈ ਤੇ ਉਨ੍ਹਾਂ ਨੂੰ ਸੁਚਾਲਕ ਕਿਹਾ ਜਾਂਦਾ ਹੈ।

ਜਿਹੜੀਆਂ ਧਾਤਾਂ ਦਾ ਪ੍ਰਤਿਰੋਧ ਬਹੁਤ ਵਧੇਰੇ ਹੁੰਦਾ ਹੈ ਜਿਵੇਂ ਕਿ ਲੋਹਾ ਆਦਿ, ਉਨ੍ਹਾਂ ਨੂੰ ਕੁਚਾਲਕ ਕਿਹਾ ਜਾਂਦਾ ਹੈ। ਕੱਚ ਤੇ ਲੱਕੜ ਆਦਿ ਵਿਚੋਂ ਬਿਜਲੀ ਲੰਘ ਨਹੀਂ ਸਕਦੀ । ਅਜਿਹੇ ਪਦਾਰਥ ਨੂੰ ਨਿਰੋਧਕ ਕਿਹਾ ਜਾਦਾ ਹੈ। ਉਨੀਵੀਂ ਸਦੀ ਦੌਰਾਨ ਮਾਹਿਰਾਂ ਨੇ ਪਤਾ ਲਗਾ ਲਿਆ ਸੀ ਕਿ ਚੁੰਬਕੀ ਖੇਤਰ ਦੀ ਮਦਦ ਨਾਲ ਲੋਹੇ ਵਰਗੇ ਪਦਾਰਥਾਂ ਦਾ ਪ੍ਰਤਿਰੋਧ ਘੱਟ ਵੱਧ ਕੀਤਾ ਜਾ ਸਕਦਾ ਹੈ।

ਸੰਨ 1857 ਵਿਚ ਬਰਤਾਨਵੀ ਭੌਤਿਕ ਵਿਗਿਆਨੀ ਲਾਰਡ ਕੈਲਵਿਨ ਨੇ ਚੁੰਬਕੀ ਪਦਾਰਥਾਂ (ਜਿਵੇਂ ਕਿ ਲੋਹਾ) ਉੱਤੇ ਚੁੰਬਕੀ ਬਲ ਲਗਾ ਕੇ ਦੇਖਿਆ ਕਿ ਚੁੰਬਕੀ ਖੇਤਰ ਦੀ ਦਿਸ਼ਾ ਦੇ ਨਾਲ ਨਾਲ ਇਸ ਪਦਾਰਥ ਦਾ ਪ੍ਰਤਿਰੋਧ ਘੱਟ ਜਾਂਦਾ ਹੈ। ਜੇ ਇਹੋ ਚੁੰਬਕੀ ਖੇਤਰ, ਚੁੰਬਕੀ ਪਦਾਰਥ ਦਾ ਪ੍ਰਤਿਰੋਧ ਵੱਧ ਜਾਂਦਾ ਹੈ। ਚੁੰਬਕੀ ਖੇਤਰ ਦੀ ਵਰਤੋਂ ਨਾਲ ਪੈਦਾ ਹੋਇਆ ਇਹ ਅਸਮ ਪ੍ਰਤਿਰੋਧ ਦੀ ਮੌਜੂਦਾ ਅਸਾਧਾਰਨ ਚੁੰਬਕੀ ਪ੍ਰਤਿਰੋਧ ਦਾ ਪੂਰਵਜ ਮੰਨਿਆ ਜਾਂਦਾ ਹੈ। ਮੌਜੂਦਾ ਅਸਾਧਾਰਨ ਚੁੰਬਕੀ ਪ੍ਰਤਿਰੋਧ ਤੱਤ ਹੀ 'ਹਾਰਡ ਡਿਸਕ' ਉੱਤੇ ਭੰਡਾਰ ਕੀਤੀ ਜਾਣਕਾਰੀ ਨੂੰ ਪੜ੍ਹਣ ਲਈ ਵਰਤੇ ਜਾਂਦੇ ਸੰਵੇਦਕ ਯੰਤਰਾਂ (ਹੈਡੱਜ) ਦਾ



ਮੂਲ ਅਧਾਰ ਹੈ।

'ਅਸਾਧਾਰਨ ਚੁੰਬਕੀ ਪ੍ਰਤਿਰੋਧ' ਵਰਤਾਰੇ ਦੀ ਖੋਜ ਲਈ ਧਾਤ ਦੀਆਂ ਬਹੁਤ ਹੀ ਪਤਲੀਆਂ ਪਰਤਾਂ ਦੀ ਲੋੜ ਸੀ। ਵੀਹਵੀਂ ਸਦੀ ਦੇ ਅੱਠਵੇਂ ਦਹਾਕੇ ਦੌਰਾਨ 'ਨਾਨੋ ਟੈਕਨਾਲੋਜੀ" ਦੀ ਖੋਜ ਸਦਕਾ, ਕਿਸੇ ਵੀ ਧਾਤ ਦੀਆਂ ਬਹੁਤ ਹੀ ਪਤਲੀਆਂ ਪਰਤਾਂ (ਸਿਰਫ ਕੁਝ ਕੁ ਐਟਮਾਂ ਦੀ ਮੋਟਾਈ ਬਰਾਬਰ ਮੋਟਾਈ ਵਾਲੀਆਂ ਪਰਤਾਂ) ਬਨਾਉਣਾ ਸੰਭਵ ਹੋ ਗਿਆ । ਤਦ ਹੀ ਮਾਹਿਰਾਂ ਨੂੰ ਪਤਾ ਲੱਗਾ ਕਿ ਨਾਨੋਮੀਟਰ ਮੋਟਾਈ (ਇਕ ਨਾਨੋਮੀਟਰ, ਇਕ ਮੀਟਰ ਲੰਬਾਈ ਦਾ ਇਕ ਅਰਬਵਾਂ ਹਿੱਸਾ ਹੁੰਦਾ ਹੈ।) ਵਾਲੀਆਂ ਬਣਤਰਾਂ ਵਿਚ ਪਦਾਰਥ ਦੇ ਗੁਣ ਬਹੁਤ ਹੀ ਅਜਬ ਹੁੰਦੇ ਹਨ। ਇਨ੍ਹਾਂ ਪਦਾਰਥਾਂ ਦੇ ਚੁੰਬਕੀ ਗੁਣਾਂ, ਬਿਜਲੀ ਧਾਰਾ ਚਾਲਕਤਾ, ਰਸਾਇਣੀ ਗੁਣਾ ਤੇ ਰੌਸ਼ਨੀ ਸੰਬਧਿਤ ਗੁਣਾਂ ਵਿਚ ਆਮ ਹਾਲਤਾਂ ਨਾਲੋਂ ਵੱਡੀ ਤਬਦੀਲੀ ਨਜ਼ਰ ਆਉਣ ਲੱਗਦੀ ਹੈ। ਇਸੇ ਕਾਰਣ ਹੀ ਅਸਾਧਾਰਨ ਚੁੰਬਕੀ ਪ੍ਰਤਿਰੋਧ ਤਕਨਾਲੋਜੀ ਨੂੰ ਨਾਨੋ ਤਕਨਾਲੋਜੀ ਦੇ ਮੁੱਖ ਵਰਤੋਂ ਕਾਰਜਾਂ ਵਿਚੋਂ ਸਭ ਤੋਂ ਪਹਿਲਾਂ ਸਥਾਨ ਦਿੱਤਾ ਜਾ ਰਿਹਾ ਹੈ।

***ਢੰਗ :*** ਜਦੋਂ ਲੋਹੇ ਦੀਆਂ ਦੋ ਪਰਤਾਂ ਨੂੰ ਕਿਸੇ ਹੋਰ ਧਾਤ (ਜਿਵੇਂ ਕਿ ਕਰੋਮੀਅਮ) ਦੀ ਬਹੁਤ ਹੀ ਪਤਲੀ ਪਰਤ ਨਾਲ ਅਲੱਗ ਅਲੱਗ ਰੱਖਿਆ ਜਾਂਦਾ ਹੈ ਤਾਂ ਅਜਿਹੀ ਬਣਤਰ ਉੱਤੇ ਚੁੰਬਕੀ ਖੇਤਰ ਲਗਾਉਣ ਨਾਲ ਇਸ ਸਿਸਟਮ ਦਾ ਪ੍ਰਤਿਰੋਧ ਬਦਲਿਆ ਜਾ ਸਕਦਾ ਹੈ। ਜੇ ਲੋਹੇ ਦੀਆਂ ਦੋਨੋਂ ਪਰਤਾਂ ਇਕੋ ਦਿਸ਼ਾ ਵੱਲ ਚੁੰਬਕਤਾ ਪ੍ਰਾਪਤ ਕਰ ਲੈਣ ਤਾਂ ਇਸ ਬਣਤਰ ਦਾ ਪ੍ਰਤਿਰੋਧ ਬਹੁਤ ਹੀ ਘੱਟ ਹੋ ਜਾਂਦਾ ਹੈ। ਪਰ ਜੇ ਲੋਹੇ ਦੀਆਂ ਇਹ ਦੋਨੋ ਪਰਤਾਂ ਇਕ ਦੂਸਰੇ ਤੋਂ ਉਲਟ ਦਿਸ਼ਾ ਦੀ ਚੁੰਬਕਤਾ ਪ੍ਰਾਪਤ ਕਰ ਲੈਂਦੀਆਂ ਹਨ ਤਾਂ ਇਸ ਸਿਸਟਮ ਦਾ ਪ੍ਰਤਿਰੋਧ ਬਹੁਤ ਹੀ ਵੱਧ ਜਾਂਦਾ ਹੈ। ਅਜਿਹੇ ਸਿਸਟਮ ਦਾ ਇਹੋ ਗੁਣ ਹੀ 'ਹਾਰਡ ਡਿਸਕ' ਉੱਤੇ ਭੰਡਾਰ ਕੀਤੀ ਜਾਣਕਾਰੀ ਨੂੰ ਪੜ੍ਹਣ ਲਈ ਵਰਤੇ ਜਾਂਦੇ 'ਹੈਡਜ਼' ਦੀ ਰਚਨਾ ਦਾ ਅਧਾਰ ਹੈ। ਜਦੋਂ ਇਸ ਹੈਡ ਵਿਚੋਂ ਘੱਟ ਪ੍ਰਤਿਰੋਧ ਕਾਰਨ ਵਧੇਰੇ ਤੀਬਰ ਬਿਜਲੀ ਧਾਰਾ ਨਿਕਲਦੀ ਹੈ ਤਾਂ, ਉਹ ਡਿਜ਼ਿਟ 'ਇੱਕ' ਮੰਨੀ ਜਾਂਦੀ ਹੈ ਤੇ ਜਦੋਂ ਇਸ ਹੈਡ ਵਿਖੇ ਵਧੇਰੇ ਪ੍ਰਤਿਰੋਧ ਕਾਰਨ ਨਿਕਲ ਰਹੀ ਬਿਜਲੀ ਧਾਰਾ ਦੀ ਮਾਤਰਾ ਬਹੁਤ ਹੀ ਘੱਟ ਹੁੰਦੀ ਹੈ ਤਾਂ ਇਸ ਸਥਿਤੀ ਨੂੰ ਜ਼ੀਰੋ ਮੰਨਿਆ ਜਾਂਦਾ ਹੈ।

ਇਹੋ ਡਿਜ਼ਿਟ 'ਇੱਕ' ਅਤੇ 'ਜ਼ੀਰੋ' ਕੰਪਿਊਟਰ ਦੀ ਕਾਰਜ ਪ੍ਰਣਾਲੀ ਦਾ ਅਧਾਰ ਬਾਇਨਰੀ ਸਿਸਟਮ ਦਾ ਮੂਲ ਹਨ। ਕੰਪਿਊਟਰਾਂ ਦੇ 'ਹਾਰਡ ਡਰਾਈਵ' ਵਿਖੇ ਜਾਣਕਾਰੀ ਭੰਡਾਰ ਕਰਨ ਲਈ ਤੇ ਆਈ ਪੌਡ ਯੰਤਰਾਂ ਵਿਖੇ ਸੰਗੀਤ ਭੰਡਾਰ ਕਰਨ ਲਈ ਇਸ ਸਿਸਟਮ ਦੀ ਵਰਤੋਂ ਕੀਤੀ ਜਾਂਦੀ ਹੈ। ਅਸਾਧਾਰਨ ਚੁੰਬਕੀ ਪ੍ਰਤਿਰੋਧ ਅਧਾਰਿਤ ਯੰਤਰ ਇਸ ਭੰਡਾਰ ਕੀਤੀ ਜਾਣਕਾਰੀ ਨੂੰ ਪੜ੍ਹਣ ਲਈ ਵਰਤੇ ਜਾ ਰਹੇ ਹਨ। ਇਹ ਯੰਤਰ, ਉਪਰੋਕਤ ਜਾਣਕਾਰੀ ਨੂੰ ਪੜ੍ਹਣ ਪਿਛੋਂ, ਵਿਸ਼ੇਸ਼ ਪ੍ਰੋਸੈਸਰਜ਼ ਦੀ ਵਰਤੋਂ ਨਾਲ ਇਸ ਨੂੰ ਚਿੱਤਰਾਂ, ਸੰਗੀਤ ਤੇ ਅੰਕੜਿਆਂ ਦੇ ਰੂਪ ਵਿਚ ਸਾਨੂੰ ਉਪਲਬਧ ਕਰਾਉਂਦੇ ਹਨ।

ਬੇਸ਼ਕ ਡਾ.ਅਲਬਰਟ ਫਰਦ ਤੇ ਡਾ.ਪੀਟਰ ਗਰੂਨਬਰਗ ਨੇ ਇਹ ਖੋਜ ਅੱਜ ਤੋਂ ਲਗਭਗ 20 ਵਰ੍ਹੇ ਪਹਿਲਾਂ ਕਰ ਲਈ ਸੀ ਪਰ ਇਸ ਖੋਜ ਨੂੰ ਵਰਤੋਂ ਵਿਚ ਲਿਆਉਣ ਲਈ ਸੁਯੋਗ ਤਕਨਾਲੋਜੀ ਦੀ ਘਾਟ ਕਾਰਨ, ਲੰਬਾ ਸਮਾਂ ਇਸ ਖੋਜ ਵੱਲ ਮਾਹਿਰਾਂ ਦਾ ਧਿਆਨ ਹੀ ਨਹੀਂ ਗਿਆ। ਵਪਾਰਿਕ ਪੱਧਰ ਉੱਤੇ, ਅਸਾਧਾਰਨ ਚੁੰਬਕੀ ਪ੍ਰਤਿਰੋਧ ਅਧਾਰਿਤ ਹੈਡ ਸਭ ਤੋਂ ਪਹਿਲਾਂ ਸੰਨ 1997 ਵਿਚ ਹੀ ਸਾਹਮਣੇ ਆਇਆ।

ਗਰੂਨਬਰਗ ਤੇ ਫਰਟ ਦੁਆਰਾ ਅਸਾਧਾਰਨ ਚੁੰਬਕੀ ਪ੍ਰਤਿਰੋਧ ਤਿਆਰ ਕਰਨ ਦਾ ਢੰਗ ਥੋੜ੍ਹਾ ਮਹਿੰਗਾ ਤੇ ਕਾਫੀ ਕਠਿਨ ਸੀ। ਜੋ ਕਿਸੇ ਵੀ ਪ੍ਰਯੋਗਸ਼ਾਲਾ ਵਿਚ ਕਾਰਜ ਕਰਨ ਲਈ ਤਾਂ ਉਚਿਤ ਸੀ ਪਰ ਵੱਡੇ ਪੱਧਰ ਉੱਤੇ ਅਜਿਹੇ ਪ੍ਰਤਿਰੋਧ ਨੂੰ ਪੈਦਾ ਕਰਨ ਲਈ ਨਵੇਂ ਤਕਨੀਕੀ ਢੰਗ ਦੀ ਲੋੜ ਸੀ। ਅਮਰੀਕਾ ਵਿਖੇ ਖੋਜ ਕਰ ਰਹੇ ਅੰਗਰੇਜ਼ ਸਟੂਆਰਟ ਪਰਕਿਨ ਨੇ ਵਿਸ਼ੇਸ ਵਿਧੀ 'ਸਪਟਰਿੰਗ' ਦੀ ਵਰਤੋਂ ਕਰਦੇ ਹੋਏ ਇਸ ਸਮੱਸਿਆ ਨੂੰ ਹੱਲ ਕਰ ਲਿਆ। ਜਿਸ ਨਾਲ ਅਸਾਧਾਰਨ ਚੁੰਬਕੀ ਪ੍ਰਤਿਰੋਧ ਨੂੰ ਉਦਯੋਗਿਕ ਪੱਧਰ ਉੱਤੇ ਤਿਆਰ ਕਰਨਾ ਸੰਭਵ ਹੋ ਗਿਆ। ਤਦ ਹੀ ਅਸਾਧਾਰਨ ਚੁੰਬਕੀ ਪ੍ਰਤਿਰੋਧ ਅਧਾਰਿਤ 'ਹਾਰਡ ਡਿਸਕ ਰੀਡਰ ਹੈਡ' ਵੱਡੇ ਪੱਧਰ ਉੱਤੇ ਬਣਾਉਣੇ ਸੰਭਵ ਹੋ ਸਕੇ।

***ਮਹੱਤਵ :-*** ਅਸਾਧਾਰਨ ਚੁੰਬਕੀ ਪ੍ਰਤਿਰੋਧ ਨੇ ਨਾ ਸਿਰਫ 'ਹਾਰਡ ਡਿਸਕ' ਉੱਤੇ ਅੰਕਿਤ ਬਹੁਤ ਵਧੇਰੇ ਸੰਘਣੀ ਲਿਖੀ ਜਾਣਕਾਰੀ ਨੂੰ ਪੜ੍ਹਣ ਦੇ ਕਾਰਜਾਂ ਵਿਚ ਕ੍ਰਾਂਤੀ ਲੈ ਆਂਦੀ ਹੈ ਸਗੋਂ ਇਸ ਨੇ 'ਚੁੰਬਕੀ ਸੈਂਸਰਜ਼' ਨਾਮੀ ਯੰਤਰਾਂ ਨੂੰ ਬਹੁਤ ਵਧੇਰੇ ਸੰਵੇਦਨਸ਼ੀਲਤਾ ਬਖਸ਼ ਕੇ ਅਨੇਕ ਵਰਤੋਂ ਕਾਰਜਾਂ ਦੀ ਕਾਰਜ-ਕੁਸ਼ਲਤਾ ਨੂੰ ਵਧਾ ਦਿੱਤਾ ਹੈ।

ਇਸ ਅਦਭੁੱਤ ਖੋਜ ਨੇ ਤਾਂ ਇਕ ਨਵੀਂ ਕਿਸਮ ਦੀ 'ਇਲੈੱਕਟ੍ਰਾਨਿਕਸ' ਨੂੰ ਹੀ ਜਨਮ ਦੇ ਦਿੱਤਾ ਹੈ। ਇਸ ਨਵੇਂ ਖੋਜ ਖੇਤਰ ਨੂੰ 'ਸਪਿੰਨਟ੍ਰਾਨਿਕਸ' ਦਾ ਨਾਮ ਦਿੱਤਾ ਗਿਆ ਹੈ। ਅੱਜ ਵਿਗਿਆਨੀ ਇਕ ਨਵੇਂ ਕੁਆਂਟਮ ਮਕਾਨੀਕੀ ਪ੍ਰਭਾਵ ਦੀ ਵਰਤੋਂ ਨਾਲ ਟਨਲਿੰਗ ਚੁੰਬਕੀ ਪ੍ਰਤਿਰੋਧ ਵੀ ਪੈਦਾ ਕਰਨ ਜਾ ਰਹੇ ਹਨ। ਇਸ ਕਿਸਮ ਦੇ ਪ੍ਰਤਿਰੋਧ ਦੀ ਵਰਤੋਂ ਨਾਲ ਤੇ ਬਹੁਤ ਹੀ ਘੱਟ ਮਾਤਰਾ ਵਾਲੇ ਚੁੰਬਕੀ ਖੇਤਰ ਦੀ ਮਦਦ ਨਾਲ, ਬਿਲਕੁਲ ਹੀ ਨਵੀਂ ਕਿਸਮ ਦੇ 'ਰੀਡ ਆਊਟ ਹੈਡ' ਤਿਆਰ ਕੀਤੇ ਜਾਣ ਦਾ ਯਕੀਨ ਹੈ।

ਸਪਿੰਨਟ੍ਰਾਨਿਕਸ ਦੇ ਖੇਤਰ ਵਿਚ ਵਿਗਿਆਨੀ ਕੰਪਿਊਟਰ ਦੀ ਚੁੰਬਕੀ ਰੈਮ ਪੈਦਾ ਕਰਕੇ, ਕੰਪਿਊਟਰ ਉੱਤੇ ਲਿਖੀ ਜਾ ਰਹੀ ਵਾਰਤਾ ਨੂੰ ਪੱਕੇ ਤੌਰ ਉੱਤੇ ਅੰਕਿਤ ਕਰਨ ਦਾ ਰਾਹ ਲੱਭ ਚੁੱਕੇ ਹਨ। ਇਹ ਅੰਕਿਤ ਵਾਰਤਾ, ਬਿਜਲੀ ਚਲੀ ਜਾਣ ਜਾਂ ਕੰਪਿਊਟਰ ਬੰਦ ਕਰਨ ਉੱਤੇ ਵੀ, ਖਤਮ ਨਹੀਂ ਹੁੰਦੀ ਬੇਸ਼ੱਕ ਤੁਸੀਂ ਕੰਪਿਊਟਰ ਵਿਚ ਇਸ ਵਾਰਤਾ ਨੂੰ ਸੇਵ ਕਰਨ ਦਾ ਬਟਨ ਨਾ ਵੀ ਦਬਾਇਆ ਹੋਵੇ। ਚੁੰਬਕੀ ਰੈਮ ਤਾਂ ਵਿਸ਼ਵ ਵਿਆਪੀ ਮੈਮਰੀ ਦਾ ਰੂਪ ਧਾਰਨ ਕਰਨ ਦੀ ਸਮਰੱਥਾ ਰੱਖਦੀ ਹੈ। ਇਹ ਵੀ ਸੱਚ ਹੈ ਕਿ ਆਉਣ ਵਾਲੇ ਸਮੇਂ ਦੇ ਕੰਪਿਊਟਰ ਹੋਰ ਛੋਟੇ ਅਕਾਰ ਵਾਲੇ ਹੋਣ ਦੇ ਅਸਾਰ ਹਨ।

## ਸ਼ੋਕ ਸਮਾਚਾਰ

ਤਰਕਸ਼ੀਲ ਆਗੂ ਕਾਮਰੇਡ ਸੋਹਣ ਸਿੰਘ ਸੁਨਾਮ ਦੀ ਜੀਵਨ ਸਾਥਣ ਕਾਮਰੇਡ ਗੀਤਾ ਦੇ ਸਦੀਵੀ ਵਿਛੋੜੇ ਤੇ ਉਹਨਾਂ ਦੀ ਮ੍ਰਿਤਕ ਦੇਹ ਆਦੇਸ਼ ਹਸਪਤਾਲ ਭੁੱਚੋ ਮੰਡੀ ਨੂੰ ਖ਼ੋਜ ਕਾਰਜਾਂ ਲਈ ਸੌਂਪੀ ਗਈ। ਅੰਤਿਮ ਸੰਸਕਾਰ ਤੇ ਸ਼ਰਧਾਂਜਲੀ ਸਮਾਰੋਹ ਵਿੱਚ ਪਹੁੰਚ ਕੇ ਤਰਕਸ਼ੀਲਾਂ ਤੇ ਹੋਰ ਸਮਾਜ ਸੇਵੀ ਜਥੇਬੰਦੀਆਂ ਦੇ ਆਗੂਆਂ ਨੇ ਦੁਖੀ ਪਰਿਵਾਰ ਨਾਲ ਹਮਦਰਦੀ ਜਤਾਈ। ਅਦਾਰਾ ਦੁੱਖ ਦੀ ਇਸ ਘੜੀ 'ਚ ਪਰਿਵਾਰ ਦੇ ਗਮ ਵਿੱਚ ਸ਼ਰੀਕ ਹੁੰਦਾ ਹੈ।

# ਕੇਬਲ ਟੀ.ਵੀ. ਨੈੱਟਵਰਕ ਕਾਨੂੰਨ

ਹਰਿੰਦਰ ਲਾਲੀ

ਉਪਗ੍ਰਹਿਆਂ ਦੇ ਜ਼ਰੀਏ ਵਿਦੇਸ਼ੀ ਟੈਲੀਵੀਜ਼ਨ ਨੈਟਵਰਕਾਂ ਰਾਹੀਂ ਪ੍ਰਾਪਤ ਹੁੰਦੇ ਸਿਗਨਲਾਂ (ਪ੍ਰਸਾਰਨ) ਦੇ ਸਿੱਟੇ ਵਜੋਂ ਪਿਛਲੇ ਕੁਝ ਸਾਲਾਂ ਦੌਰਾਨ ਸਾਡੇ ਦੇਸ਼ ਵਿੱਚ ਕਈ ਪ੍ਰਕਾਰ ਦੇ ਕੇਬਲ ਟੀ.ਵੀ. ਨੈਟਵਰਕ ਖੁੰਭਾਂ ਵਾਂਗ ਉੱਗ ਆਏ ਹਨ। ਇਹ ਮਹਿਸੂਸ ਕੀਤਾ ਗਿਆ ਹੈ ਕਿ ਪੱਛਮੀ ਰੰਗਾਂ ਵਿੱਚ ਰੰਗੇ ਪ੍ਰੋਗਰਾਮਾਂ ਨੂੰ ਠੀਕ ਤਰੀਕੇ ਨਾਲ ਚਲਾਉਣ ਵਾਸਤੇ ਕੋਈ ਨਿਯਮਾਵਲੀ ਨਹੀਂ ਹੈ। ਇਸ ਲਈ ਬਹੁਤ ਸਾਰੇ ਅਣ-ਇੱਛਤ ਪ੍ਰੋਗਰਾਮ ਤੇ ਮਸ਼ਹੂਰੀਆ ਬਿਨਾ ਕਿਸੇ ਪ੍ਰਕਾਰ ਦੀ ਸੈਂਸਰਸ਼ਿਪ ਤੋਂ ਵੇਖਣ ਲਈ ਪਰੋਸੀਆਂ ਜਾ ਰਹੀਆਂ ਹਨ। ਇਹ ਗੱਲ ਵੀ ਧਿਆਨ ਵਿੱਚ ਆਈ ਹੈ ਕਿ ਕੇਬਲ ਟੀ.ਵੀ. ਦਾ ਚੰਦਾ ਭਰਨ ਵਾਲੇ ਦਰਸ਼ਕਾਂ ਨੂੰ ਆਪਣੇ ਅਧਿਕਾਰਾਂ, ਕਰਤੱਵਾਂ ਅਤੇ ਜ਼ਿੰਮੇਵਾਰੀਆਂ ਦਾ ਹੀ ਪਤਾ ਨਹੀਂ ਹੁੰਦਾ ਜਿਸ ਕਾਰਣ ਅਣ ਅਧਿਕਾਰਤ, ਗਲਤ ਤੇ ਗੈਰ ਸਮਾਜੀ ਪ੍ਰੋਗਰਾਮਾਂ ਦੀ ਬਹੁਤਾਤ ਬਣੀ ਰਹਿੰਦੀ ਹੈ। ਇਸੇ ਸੋਚ ਵਿਚਾਰ ਕਰਨ ਉਪਰੰਤ ਹੀ 'ਦੀ ਕੇਬਲ ਟੈਲੀਵੀਜ਼ਨ ਨੈਟਵਰਕਸ (ਰੈਗੂਲੇਸ਼ਨ) ਐਕਟ 1995' ਅਤੇ 'ਦੀ ਕੇਬਲ ਟੈਲੀਵੀਜ਼ਨ ਨੈਟਵਰਕਸ ਰੂਲਜ਼, 1994' ਬਣਾਏ ਗਏ ਹਨ ਜਿਨ੍ਹਾਂ ਨੂੰ ਲਾਗੂ ਕਰਨ ਨਾਲ ਅਜਿਹੇ ਵਰਤਾਰੇ ਨੂੰ ਬਹੁਤ ਜ਼ਿਆਦਾ ਠੱਲ੍ਹ ਪਵੇਗੀ। ਇਸ ਕਾਨੂੰਨ ਅਤੇ ਨਿਯਮਾਵਲੀ ਦੇ ਕੁਝ ਵਿਸ਼ੇਸ਼ ਹਿੱਸਿਆਂ ਬਾਰੇ ਜਾਣਕਾਰੀ ਇਸ ਤਰ੍ਹਾਂ ਹੈ :

ਇਸ ਕਾਨੂੰਨ ਦੇ ਤਹਿਤ ਔਖੇ ਸ਼ਬਦਾਂ ਦੀ ਪਰਿਭਾਸ਼ਾਵਾਂ, ਕੇਬਲ ਆਪ੍ਰੇਟਰਾਂ ਦੀ ਰਜਿਸਟ੍ਰੇਸ਼ਨ ਦੇ ਤੌਰ-ਤਰੀਕੇ, ਪ੍ਰੋਗਰਾਮਾਂ ਨੂੰ ਪ੍ਰਸਾਰਨ ਦੇ ਅਧਿਕਾਰ ਅਤੇ ਸ਼ਰਤਾਂ, ਕੁਝ ਮਨਾਹੀਆਂ ਅਤੇ ਉਲੰਘਣਾਵਾਂ ਕਰਨ ਵਾਲਿਆਂ ਲਈ ਸਜ਼ਾਵਾਂ ਦਾ ਵਰਨਣ ਮਿਲਦਾ ਹੈ। ਇਸ ਕਾਨੂੰਨ ਦੀ ਧਾਰਾ 22 ਤਹਿਤ ਕੇਂਦਰੀ ਸਰਕਾਰ ਨੂੰ ਇਹ ਅਧਿਕਾਰ ਦਿੱਤੇ ਗਏ ਹਨ ਕਿ ਇਸ ਕਾਨੂੰਨ ਦੀਆਂ ਵਿਵਸਥਾਵਾਂ ਨੂੰ ਲਾਗੂ ਕਰਨ ਲਈ ਲੋੜ ਅਨੁਸਾਰ ਨਿਯਮ ਬਣਾ ਸਕਦੀ ਹੈ ਜਿਸ ਦੀ ਵਰਤੋਂ ਕਰਦਿਆਂ 1994 ਵਿੱਚ ਕੁਝ ਮਹੱਤਵਪੂਰਨ ਨਿਯਮ (ਰੂਲਜ਼) ਵੀ ਬਣਾਏ ਗਏ ਹਨ। ਜਿਨ੍ਹਾਂ ਦੀ ਜਾਣਕਾਰੀ ਇਸ ਲਈ ਜਰੂਰੀ ਹੈ ਤਾਂ ਜੋ ਟੀ.ਵੀ. ਚੈਨਲਾਂ ਤੇ ਚਲਦੇ ਅਸ਼ਲੀਲਤਾ ਭਰੇ, ਅੰਧਵਿਸ਼ਵਾਸੀ, ਅਨੈਤਿਕਤਾ ਨਾਲ ਭਰਪੂਰ, ਪਿਛਾਂਹ ਖਿੱਚੂ ਅਤੇ ਘਟੀਆ ਪ੍ਰੋਗਰਾਮਾਂ ਨੂੰ ਨਕੇਲ ਪਾਈ ਜਾ ਸਕੇ। ਮੁੱਖ ਰੂਪ ਵਿੱਚ ਰੂਲ ਨੰਬਰ 6 ਅਤੇ ਰੂਲ ਨੰਬਰ 7 ਹੀ ਸਾਡੀ ਜਾਣਕਾਰੀ ਨਾਲ ਸਬੰਧ ਰੱਖਦੇ ਹਨ, ਜਿਨ੍ਹਾਂ ਵਿੱਚ ਰੂਲ ਨੰਬਰ 6 ਰਾਹੀਂ ਕੇਬਲ ਸਰਵਿਸ ਦੁਆਰਾ ਵਿਖਾਏ ਜਾਣ ਵਾਲੇ ਸਮੁੱਚੇ ਪ੍ਰੋਗਰਾਮਾਂ ਅਤੇ ਰੂਲ ਨੰਬਰ 7 ਰਾਹੀਂ ਕੇਬਲ ਸਰਵਿਸ ਦੁਆਰਾ ਦਿਖਾਈਆਂ ਜਾਣ ਵਾਲੀਆਂ ਸਮੁੱਚੀਆਂ ਮਸ਼ਹੂਰੀਆਂ ਤੇ ਜ਼ਾਬਤਾ ਲਾਗੂ ਕੀਤਾ ਗਿਆ ਹੈ।

**ਰੂਲ ਨੰਬਰ 6 ਇਸ ਪ੍ਰਕਾਰ ਹੈ :**

1. ਕੇਬਲ ਸਰਵਿਸ ਦੇ ਜ਼ਰੀਏ ਕੋਈ ਅਜਿਹਾ ਪ੍ਰੋਗਰਾਮ ਪ੍ਰਸਾਰਿਤ ਨਹੀਂ ਕੀਤਾ ਜਾਵੇਗਾ :

ੳ. ਜੋ ਵਧੀਆ ਜ਼ਾਇਕੇ ਅਤੇ ਸ਼ਾਲੀਨਤਾ ਦੀਆਂ ਹੱਦਾਂ ਟੱਪਦਾ ਹੋਵੇ।

ਅ. ਜੋ ਮਿੱਤਰ ਦੇਸ਼ਾਂ ਦਰਮਿਆਨ ਨੁਕਤਾਚੀਨੀ ਵਾਲਾ ਹੋਵੇ।

ੲ. ਜੋ ਧਰਮਾਂ ਜਾਂ ਫ਼ਿਰਕਿਆਂ ਤੇ ਹਮਲਾਵਾਰ ਹੋਵੇ ਜਾਂ ਧਾਰਮਿਕ ਫ਼ਿਰਕਿਆਂ ਤੇ ਇਸ਼ਾਰਿਆਂ ਜਾਂ ਸ਼ਬਦਾਂ ਰਾਹੀਂ ਨਫ਼ਰਤ ਵਾਲੀ ਭਾਵਨਾ ਪੈਦਾ ਕਰਦਾ ਹੋਵੇ।

ਸ. ਜਿਸ ਵਿੱਚ ਕੁਝ ਵੀ ਅਸ਼ਲੀਲ, ਅਪਮਾਨਜਨਕ, ਇਰਾਦਾਤਨ, ਝੂਠਾ ਤੇ ਗੁਮਰਾਹ ਕਰਨ ਵਾਲਾ ਅਤੇ ਅਧੂਰਾ ਸੱਚ ਹੋਵੇ।

ਹ. ਜਿਸ ਰਾਹੀਂ ਹਿੰਸਾ ਨੂੰ ਹੌਂਸਲਾ ਜਾਂ ਉਕਸਾਵਾ ਮਿਲਦਾ ਹੋਵੇ ਜਾਂ ਜਿਸ ਵਿੱਚ ਕਾਨੂੰਨ ਅਤੇ ਵਿਵਸਥਾ ਦੇ ਉਲਟ ਭਾਵਨਾ ਵਾਲਾ ਮੈਟਰ ਹੋਵੇ ਜਾਂ ਜਿਸ ਰਾਹੀਂ ਸਮਾਜ ਵਿਰੋਧੀ ਤੱਤਾਂ ਨੂੰ ਵਧਾਇਆ ਜਾ ਸਕਦਾ ਹੋਵੇ।

ਕ. ਜਿਸ ਵਿੱਚ ਅਦਾਲਤ ਦੀ ਮਾਣਹਾਨੀ ਵਾਲੀ ਕੋਈ ਚੀਜ਼ ਹੋਵੇ।

ਖ. ਜਿਸ ਰਾਹੀਂ ਰਾਸ਼ਟਰਪਤੀ ਅਤੇ ਨਿਆਂਪਾਲਿਕਾ ਦੀ ਇਮਾਨਦਾਰੀ ਦੀ ਬਦਨਾਮੀ ਕੀਤੀ ਜਾਂਦੀ ਹੋਵੇ।

ਗ. ਜਿਸ ਰਾਹੀਂ ਰਾਸ਼ਟਰ ਦੀ ਨੇਕ ਨੀਤੀ ਪ੍ਰਭਾਵਿਤ ਹੁੰਦੀ ਹੋਵੇ ।

ਘ. ਕਿਸੇ ਵਿਅਕਤੀ ਨੂੰ ਨਿੱਜੀ ਰੂਪ ਵਿੱਚ ਜਾਂ ਲੋਕਾਂ ਦੇ ਇਕੱਠ ਨੂੰ, ਦੇਸ਼ ਦੇ ਸਮਾਜਿਕ, ਜਨਤਕ ਅਤੇ ਨੈਤਿਕ ਹਿੱਸੇ ਨੂੰ ਨੁਕਸਾਨ ਪਹੁੰਚਾਉਂਦਾ ਹੋਵੇ, ਨਿੰਦਾ ਆਦਿ ਕਰਦਾ ਹੋਵੇ।

ਙ. ਜਿਸ ਰਾਹੀਂ ਵਹਿਮਾਂ-ਭਰਮਾਂ ਅਤੇ ਅੰਧਵਿਸ਼ਵਾਸਾਂ ਨੂੰ ਬੜ੍ਹਾਵਾ ਮਿਲਦਾ ਹੋਵੇ ।

ਚ. ਜਿਸ ਰਾਹੀਂ ਔਰਤ ਦੇ ਸਰੀਰ ਦੇ ਕਿਸੇ ਅੰਗ ਨੂੰ ਇਸ ਤਰ੍ਹਾਂ ਪ੍ਰਦਰਸ਼ਿਤ ਕੀਤਾ ਜਾਂਦਾ ਹੋਵੇ। ਜਿਸ ਨਾਲ ਅਸ਼ਲੀਲਤਾ ਫੈਲਦੀ ਹੋਵੇ ਜਾਂ ਔਰਤ ਅਨਾਦਰ ਹੁੰਦਾ ਹੋਵੇ ਜਾਂ ਜਿਸ ਨਾਲ ਵੇਖਣ ਵਾਲਿਆਂ ਨੂੰ ਨੈਤਿਕ ਤੌਰ ਤੇ ਹਾਨੀ ਹੁੰਦੀ ਹੋਵੇ, ਨੈਤਿਕ ਭ੍ਰਿਸ਼ਟਤਾ ਫੈਲਦੀ ਹੋਵੇ ਜਾਂ ਨੈਤਿਕ ਨੁਕਸਾਨ ਹੁੰਦਾ ਹੋਵੇ।

ਛ. ਜਿਸ ਰਾਹੀਂ ਬੱਚਿਆਂ ਦਾ ਚਰਿੱਤਰ ਖ਼ਰਾਬ ਹੁੰਦਾ ਹੋਵੇ।

ਜ. ਜਿਸ ਰਾਹੀਂ ਕਿਸੇ ਜਾਤੀ ਵਿਸ਼ੇਸ਼, ਭਾਸ਼ਾਈ ਜਾਂ ਇਲਾਕਾਈ ਲੋਕਾਂ ਦੇ ਬਾਰੇ ਪੇਸ਼ ਕੀਤੇ ਗਏ ਚਿਤਰਣ ਵੇਖ ਕੇ ਜਾਂ ਸੁਣ ਕੇ ਉਨ੍ਹਾਂ ਬਾਰੇ ਅਪਮਾਨਜਨਕ, ਤਿੱਖੇ ਵਿਅੰਗ ਜਾਂ ਘੁਮੰਡ ਵਾਲੀ ਭਾਵਨਾ ਝਲਕਦੀ ਹੋਵੇ।

ਝ. ਜਿਸ ਰਾਹੀਂ ਸਿਨੇਮਾ ਆਟੋਗ੍ਰਾਫ਼ ਕਾਨੂੰਨ, 1952 ਦੀਆਂ ਧਾਰਾਵਾਂ ਦੀ ਉਲੰਘਣਾ ਹੁੰਦੀ ਹੋਵੇ।

ਞ. ਜੋ ਖੁੱਲ੍ਹੀਆਂ ਜਨਤਕ ਪ੍ਰਦਰਸ਼ਨੀਆਂ ਵਿੱਚ ਵਿਖਾਉਣ ਦੇ ਯੋਗ ਨਾ ਹੋਵੇ।

**ਰੂਲ 6 (2)** - ਕੇਬਲ ਆਪ੍ਰੇਟਰ ਵੱਲੋਂ ਪੇਸ਼ ਕੀਤੇ ਜਾਣ ਵਾਲੇ ਪ੍ਰੋਗਰਾਮਾਂ ਰਾਹੀਂ ਜਰੂਰੀ ਤੌਰ ਤੇ ਔਰਤ ਨੂੰ ਹਾਂ-ਪੱਖੀ ਸਖ਼ਸ਼ੀਅਤ, ਸੰਜਮ ਵਾਲੀ ਔਰਤ ਦੇ ਨਮੂਨੇ ਦੇ ਤੌਰ ਤੇ, ਨੈਤਿਕ ਅਤੇ ਚੰਗੇ ਚਰਿੱਤਰ ਨਿਰਮਾਣ ਕਰਨ ਵਾਲੀ ਦੇ ਤੌਰ ਤੇ ਪੇਸ਼ ਕੀਤਾ ਜਾਵੇਗਾ (ਕਾਂਟਾ ਲਗਾ ਵਾਲੇ ਗੀਤ ਵਾਲੀ ਵਰਗੀ ਦੇ ਤੌਰ ਤੇ ਨਹੀਂ)।

**ਰੂਲ 6 (3)** - ਕੋਈ ਵੀ ਕੇਬਲ ਆਪ੍ਰੇਟਰ ਕਾਪੀ ਰਾਈਟ ਦੀ ਉਲੰਘਣਾ ਕਰ ਕੇ ਕੋਈ ਵੀ ਪ੍ਰੋਗਰਾਮ ਪੇਸ਼ ਨਹੀਂ ਕਰ ਸਕੇਗਾ।

**ਰੂਲ 6 (4)** - ਬੱਚਿਆਂ ਲਈ ਸਮਝੇ ਜਾਂਦੇ ਪ੍ਰੋਗਰਾਮਾਂ ਦੀ ਪੇਸ਼ਕਾਰੀ ਸਮੇਂ ਇਸ ਗੱਲ ਨੂੰ ਸੁਨਿਸ਼ਚਿਤ ਕਰਨ ਦਾ ਧਿਆਨ ਰੱਖਿਆ ਜਾਵੇਗਾ ਕਿ ਅਜਿਹੇ ਪ੍ਰੋਗਰਾਮ ਭੱਦੀ ਭਾਸ਼ਾ ਅਤੇ ਹਿੰਸਕ ਦ੍ਰਿਸ਼ਾਂ ਵਾਲੇ ਨਹੀਂ ਹੋਣਗੇ, (ਹੱਟ ਮੈਨ, ਹੀ ਮੈਨ, ਜੰਗਲ ਬੁੱਕ, ਬੈਟ ਮੈਨ ਵਰਗੇ ਨਹੀਂ)

**ਰੂਲ 6 (5)** - ਜੋ ਪ੍ਰੋਗਰਾਮ ਬੱਚਿਆਂ ਦੇ ਵੇਖਣ ਯੋਗ ਨਾ ਸਮਝੇ ਜਾਂਦੇ ਹੋਣ ਉਨ੍ਹਾਂ ਪ੍ਰੋਗਰਾਮਾਂ ਨੂੰ ਉਸ ਵਕਤ ਬਿਲਕੁਲ ਵੀ ਪ੍ਰਦਰਸ਼ਿਤ ਨਹੀਂ ਕੀਤਾ ਜਾਵੇਗਾ ਜਿਸ ਵਕਤ ਬੱਚਿਆਂ ਦੀ ਵੱਡੀ ਗਿਣਤੀ ਟੀ.ਵੀ. ਵੇਖ ਸਕਦੀ ਹੋਵੇ ਜਾਂ ਉਸ ਦੇ ਵੇਖਣ ਦਾ ਸਮਾਂ ਹੋਵੇ।

**ਰੂਲ 7 ਇਸ ਪ੍ਰਕਾਰ ਹੈ :**

**ਰੂਲ 7 (1)** - ਕੇਬਲ ਨੈੱਟਵਰਕ ਦੇ ਰਾਹੀਂ ਵਿਖਾਈਆਂ ਜਾਣ ਵਾਲੀਆਂ ਮਸ਼ਹੂਰੀਆਂ ਦੇਸ਼ ਦੇ ਸਾਰੇ ਕਾਨੂੰਨਾਂ ਦੇ ਅਨੁਕੂਲ ਹੀ ਤਿਆਰ ਕੀਤੀਆਂ ਜਾਣਗੀਆਂ ਅਤੇ ਉਨ੍ਹਾਂ ਦੀ ਨੈਤਿਕਤਾ, ਸ਼ਰਮ-ਲੱਜਾ ਅਤੇ ਚੰਦੇ ਦੇਣ ਵਾਲਿਆਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਕੋਈ ਠੇਸ ਨਹੀਂ ਪਹੁੰਚਾਈ ਜਾਵੇਗੀ।

**ਰੂਲ 7 (2)** - ਕਿਸੇ ਵੀ ਅਜਿਹੀ ਮਸ਼ਹੂਰੀ ਦੀ ਆਗਿਆ ਨਹੀਂ ਦਿੱਤੀ ਜਾ ਸਕਦੀ ਜਿਸ ਰਾਹੀਂ :

ੳ. ਕਿਸੇ ਨਸਲ, ਜਾਤ, ਰੰਗ, ਧਰਮ ਜਾਂ ਰਾਸ਼ਟਰੀਅਤਾ ਦਾ ਮਖੌਲ ਉੱਡਦਾ ਹੋਵੇ।

ਅ. ਜੋ ਭਾਰਤੀ ਸੰਵਿਧਾਨ ਦੀ ਕਿਸੇ ਵੀ ਵਿਵਸਥਾ ਦੇ ਉਲਟ ਹੋਵੇ।

ੲ. ਜੋ ਲੋਕਾਂ ਨੂੰ ਅਪਰਾਧਾਂ, ਗੜਬੜ ਕਰਨ, ਹਿੰਸਾ ਫੈਲਾਉਣ, ਕਾਨੂੰਨ ਤੋੜਨ ਵੱਲ ਝੁਕਾਅ ਕਰਨ ਲਈ ਉਕਸਾਉਂਦੀ ਹੋਵੇ ਜਾਂ ਹਿੰਸਾ ਜਾਂ ਅਸ਼ਲੀਲਤਾ ਦੀ ਤਾਰੀਫ਼ ਕਰਦੀ ਹੋਵੇ।

ਸ. ਅਪਰਾਧਪੁਣੇ ਨੂੰ ਮਨਪਸੰਦ ਆਦਤ ਦੇ ਤੌਰ ਤੇ ਪੇਸ਼ ਕਰਦੀ ਹੋਵੇ।

ਹ. ਰਾਸ਼ਟਰੀ ਚਿੰਨ੍ਹਾਂ ਜਾਂ ਸੰਵਿਧਾਨ ਦੇ ਹਿੱਸੇ ਜਾਂ ਕਿਸੇ ਵਿਅਕਤੀ ਜਾਂ ਰਾਸ਼ਟਰੀ ਆਗੂ ਦੀ ਸਖ਼ਸ਼ੀਅਤ ਜਾਂ ਰਾਜ ਦੇ ਸਨਮਾਨ ਦਾ ਸ਼ੋਸ਼ਣ ਹੁੰਦਾ ਹੋਵੇ।

ਕ. ਔਰਤ ਨੂੰ ਮਿਲੀ ਹੋਈ ਸੰਵਿਧਾਨਕ ਗਰੰਟੀ ਦੀ ਉਲੰਘਣਾ ਹੁੰਦੀ ਹੋਵੇ। ਵਿਸ਼ੇਸ਼ ਤੌਰ ਤੇ ਕਿਸੇ ਵੀ ਅਜਿਹੀ ਮਸ਼ਹੂਰੀ ਦੀ ਆਗਿਆ ਨਹੀਂ ਦਿੱਤੀ ਜਾ ਸਕਦੀ ਜੋ ਔਰਤ ਨੂੰ ਘੱਟ ਸਤਿਕਾਰ ਵਾਲੀ ਦੇ ਤੌਰ ਤੇ ਪੇਸ਼ ਕਰਦੀ ਹੋਵੇ। ਔਰਤ ਨੂੰ ਇਸ ਤਰ੍ਹਾਂ ਨਹੀਂ ਚਿਤਰਿਆ ਜਾ ਸਕਦਾ ਜਿਸ ਤਰ੍ਹਾਂ ਨਾਲ ਉਨ੍ਹਾਂ ਨੂੰ ਸੁਸਤ ਜਾਂ ਅਧੀਨਤਾ ਦੀਆਂ ਆਦਤਾਂ ਵਾਲੀ ਵਿਖਾਇਆ ਗਿਆ ਹੋਵੇ ਅਤੇ ਉਨ੍ਹਾਂ ਨੂੰ ਪਰਿਵਾਰ ਤੇ ਸਮਾਜ ਵਿੱਚ ਅਧੀਨਤਾ ਵਾਲੀ, ਦੂਸਰੇ ਦਰਜੇ ਦੀ ਜ਼ਿੰਦਗੀ ਜਿਉਣ ਲਈ ਉਤਸ਼ਾਹਿਤ ਕੀਤਾ ਗਿਆ ਹੋਵੇ। ਕੇਬਲ ਆਪ੍ਰੇਟਰ ਇਸ ਗੱਲ ਨੂੰ ਯਕੀਨੀ ਬਣਾਏਗਾ ਕਿ ਉਸ ਦੀ ਕੇਬਲ ਸਰਵਿਸ ਦੇ ਜ਼ਰੀਏ ਪੇਸ਼ ਕੀਤਾ ਗਿਆ ਔਰਤ ਦਾ ਚਿਤਰਣ ਵਧੀਆ ਜ਼ਾਇਕੇਦਾਰ ਅਤੇ ਲਲਿਤ ਕਲਾ ਵਿਗਿਆਨ ਦਾ ਨਮੂਨਾ ਹੋਵੇ ਅਤੇ ਵਧੀਆ ਜ਼ਾਇਕੇ ਅਤੇ ਸ਼ਰਮ ਹਯਾ ਦੀਆਂ ਤੈਅ ਸ਼ੁਦਾ ਹੱਦਾਂ ਬੰਨੇ ਨਾ ਉਲੰਘਦਾ ਹੋਵੇ।

ਖ. ਦਹੇਜ ਪ੍ਰਥਾ, ਨਾਬਾਲਿਗ ਸ਼ਾਦੀ ਵਰਗੀਆਂ ਸਮਾਜਿਕ ਬੁਰਾਈਆਂ ਨੂੰ ਸ਼ਾਨਦਾਰ ਕਾਰਨਾਮੇ ਦੇ ਤੌਰ ਤੇ ਵਿਖਾਉਂਦੀ ਹੋਵੇ ਭਾਵ ਇਨ੍ਹਾਂ ਦਾ ਅਸਿੱਧਾ ਪ੍ਰਚਾਰ ਕਰਦੀ ਹੋਵੇ।

ਗ. ਹੇਠਾਂ ਲਿਖਿਆਂ ਦੀ ਸਿੱਧੀ ਜਾਂ ਅਸਿੱਧੀ ਪੈਦਾਵਾਰ, ਵਿੱਕਰੀ ਜਾਂ ਖਪਤ ਨੂੰ ਬੜ੍ਹਾਵਾ ਦਿੰਦੀ ਹੋਵੇ :

- ਸਿਗਰਟਾਂ, ਤੰਬਾਕੂ ਦੀਆਂ ਚੀਜ਼ਾਂ, ਵਾਈਨ (ਸ਼ਰਾਬ), ਅਲਕੋਹਲ, ਲੀਕੁਅਰ (ਸ਼ਰਾਬ) ਜਾਂ ਹੋਰ ਨਸ਼ੇ ਵਾਲੀਆਂ ਚੀਜ਼ਾਂ।
- ਛੋਟੇ ਬੱਚਿਆਂ ਲਈ ਦੁੱਧ ਦਾ ਬਦਲ, ਦੁੱਧ ਦੇਣ ਵਾਲੀ ਬੋਤਲ ਜਾਂ ਬੱਚਿਆਂ ਦਾ ਭੋਜਨ।

**ਰੂਲ 7 (3)** - ਕਿਸੇ ਵੀ ਅਜਿਹੀ ਮਸ਼ਹੂਰੀ ਦੀ ਆਗਿਆ ਨਹੀਂ ਦਿੱਤੀ ਜਾਵੇਗੀ ਜਿਸ ਦਾ ਸਾਰਾ ਜਾਂ ਮੁੱਖ ਉਦੇਸ਼ ਧਾਰਮਿਕ ਜਾਂ ਰਾਜਨੀਤਿਕ ਕਿਸਮ ਦਾ ਹੋਵੇ । ਮਸ਼ਹੂਰੀਆਂ ਧਾਰਮਿਕ ਜਾਂ ਰਾਜਸੀ ਟੀਚਿਆਂ ਨੂੰ ਪੂਰੀਆਂ ਕਰਨ ਵਾਲੀਆਂ ਨਹੀਂ ਹੋਣੀਆਂ ਚਾਹੀਦੀਆਂ।

**ਰੂਲ 7 (3-ੲ)** - ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਉਣ ਵਾਲੀ ਕੋਈ ਵੀ ਮਸ਼ਹੂਰੀ ਨਹੀਂ ਹੋਵੇਗੀ।

**ਰੂਲ 7 (4)** - ਜਿਨ੍ਹਾਂ ਚੀਜ਼ਾਂ ਜਾਂ ਸੇਵਾਵਾਂ ਦੀ ਮਸ਼ਹੂਰੀ ਕੀਤੀ ਗਈ ਹੋਵੇ ਉਨ੍ਹਾਂ ਵਿੱਚ ਕੰਜ਼ਿਊਮਰ ਪ੍ਰੋਟੈਕਸ਼ਨ ਐਕਟ, 1986 ਉਪਭੋਗਤਾ ਕਾਨੂੰਨ ਵਿੱਚ ਕਰਜ਼ ਕੋਈ ਨੁਕਸ ਜਾਂ ਘਾਟ ਨਹੀਂ ਹੋਣੀ ਚਾਹੀਦੀ।

**ਰੂਲ 7 (5)** - ਕੋਈ ਵੀ ਅਜਿਹੀ ਮਸ਼ਹੂਰੀ ਨਹੀਂ ਕੀਤੀ ਜਾਵੇਗੀ ਜਿਸ ਤੋਂ ਲੋਕ ਇਹ ਅਨੁਮਾਨ ਲਾਉਣ ਕਿ ਮਸ਼ਹੂਰੀ ਵਾਲੀ ਚੀਜ਼ ਜਾਂ ਉਸ ਦੇ ਕਿਸੇ ਤੱਤ ਵਿੱਚ ਕੁਝ ਵਿਸ਼ੇਸ਼ ਚਮਤਕਾਰੀ ਜਾਂ ਪ੍ਰਾਕੁਦਰਤੀ ਸੰਪਤੀ (ਚੀਜ਼) ਜਾਂ ਖੂਬੀ ਹੈ ਜੋ ਸਾਬਤ ਕੀਤੀ ਜਾਣੀ ਔਖੀ ਹੋਵੇ।

**ਰੂਲ 7 (6)** - ਕਿਸੇ ਮਸ਼ਹੂਰੀ ਵਾਲੀ ਪਿਕਚਰ ਜਾਂ ਸੁਣਨ ਵਾਲਾ ਮਾਦਾਂ ਬਹੁਤ ਜ਼ਿਆਦਾ 'ਸ਼ੋਰ' ਪਾਉਣ ਵਾਲਾ ਨਹੀਂ ਹੋਣਾ ਚਾਹੀਦਾ।

**ਰੂਲ 7 (7)** - ਅਜਿਹੀ ਕੋਈ ਵੀ ਮਸ਼ਹੂਰੀ ਨਹੀਂ ਕੀਤੀ ਜਾ ਸਕੇਗੀ ਜੋ ਬੱਚਿਆਂ ਦੀ ਜ਼ਿੰਦਗੀ ਨੂੰ ਖ਼ਤਰੇ ਵਿੱਚ ਪਾਉਂਦੀ ਹੋਵੇ, ਉਨ੍ਹਾਂ ਵਿੱਚ ਗੈਰ ਸਿਹਤਮੰਦ ਆਦਤਾਂ ਦੀ ਰੁਚੀ ਪੈਦਾ ਕਰਦੀ ਹੋਵੇ ਜਾਂ ਮੰਗਦਿਆਂ ਨੂੰ ਜਾਂ ਅਣਸਨਮਾਨਿਤ ਜਾਂ ਬਦਤਮੀਜ਼ੀ ਵਾਲੇ ਢੰਗ ਨਾਲ ਵਿਚਰਦਿਆਂ ਨੂੰ ਵਿਖਾਉਂਦੀ ਹੋਵੇ।

**ਰੂਲ 7 (8)** - ਸਾਰੀਆਂ ਮਸ਼ਹੂਰੀਆਂ ਵਿੱਚ ਬਦਤਮੀਜ਼ੀ, ਉੱਜਡਪੁਣੇ, ਸੁਝਾਅ ਦੇਣ, ਘਿਰਣਾਜਨਕ ਜਾਂ ਹਮਲਾਵਰ ਮੰਤਵਾਂ ਵਾਲੇ ਜਾਂ ਅਜਿਹੇ ਵਰਤਾਓ ਤੋਂ ਪ੍ਰਹੇਜ਼ ਹੀ ਕੀਤਾ ਜਾਵੇਗਾ।

**ਰੂਲ 7 (9)** - ਕੇਬਲ ਸਰਵਿਸ ਵਿੰਚ ਕੋਈ ਵੀ ਮਸ਼ਹੂਰੀ ਅਜਿਹੀ ਨਹੀਂ ਕੀਤੀ ਜਾਵੇਗੀ ਜੋ ਐਡਵਰਟਾਈਜ਼ਿੰਗ ਏਜੰਸੀਜ਼ ਐਸੋਸੀਏਸ਼ਨ, ਮੁੰਬਈ ਵੱਲੋਂ ਸਮੇਂ ਸਮੇਂ ਤੇ ਮਨਜ਼ੂਰ ਕੀਤੇ ਗਏ ਮਾਪ ਦੰਡਾਂ ਜਾਂ ਮਿਆਰਾਂ ਦੀ ਉਲੰਘਣਾ ਕਰਦੀ ਹੋਵੇ।

**ਰੂਲ 7 (10)** - ਸਾਰੀਆਂ ਮਸ਼ਹੂਰੀਆਂ ਪ੍ਰੋਗਰਾਮਾਂ ਤੋਂ ਵੱਖਰੇ ਤੌਰ ਤੇ ਪਹਿਚਾਨਣ ਯੋਗ ਹੋਣਗੀਆਂ ਅਤੇ ਪ੍ਰੋਗਰਾਮ ਵਿੱਚ ਕਿਸੇ ਵੀ ਤਰੀਕੇ ਨਾਲ ਕੋਈ ਦਖ਼ਲ ਅੰਦਾਜ਼ੀ ਨਹੀਂ ਕਰਨਗੀਆਂ ਅਰਥਾਤ (ਭਾਵ) ਪਰਦੇ (ਸਕਰੀਨ) ਦੇ ਹੇਠਲੇ ਹਿੱਸੇ (ਪੱਟੀ) ਨੂੰ ਸਥਿਰ ਜਾਂ ਪ੍ਰੋਗਰਾਮ ਦੇ ਨਾਲ ਨਾਲ ਚਲਦੀਆਂ ਸੁਰਖੀਆਂ/ਸਿਰਲੇਖਾਂ ਚਲਾਈਆਂ ਨਹੀਂ ਜਾਵੇਗਾ।

ਧਾਰਾ 16 ਮੁਤਾਬਿਕ ਜੇ ਕਿਸੇ ਵੱਲੋਂ ਇਸ ਕਾਨੂੰਨ ਦੀ ਪਹਿਲੀ ਵਾਰ ਉਲੰਘਣਾ ਕੀਤੀ ਸਾਬਤ ਹੋ ਜਾਂਦੀ ਹੈ ਤਾਂ ਉਸ ਨੂੰ ਦੋ ਸਾਲ ਤੱਕ ਦੀ ਕੈਦ ਜਾਂ ਇੱਕ ਹਜ਼ਾਰ ਰੁਪਏ ਤੱਕ ਦਾ ਜੁਰਮਾਨਾ ਹੋ ਸਕੇਗਾ ਅਤੇ ਅਗਲੀ ਵਾਰ ਫਿਰ ਉਲੰਘਣਾ ਕੀਤੀ ਹੋਈ ਸਾਬਤ ਹੋ ਜਾਣ ਤੇ ਪੰਜ ਸਾਲ ਕੈਦ ਅਤੇ ਪੰਜ ਹਜ਼ਾਰ ਰੁਪਏ ਤੱਕ ਜੁਰਮਾਨਾ ਹੋ ਸਕੇਗਾ।

ਧਾਰਾ 18 ਮੁਤਾਬਕ ਇਸ ਕਾਨੂੰਨ ਦੇ ਤਹਿਤ ਸਿਰਫ਼ ਡਿਪਟੀ ਕਮਿਸ਼ਨਰ, ਐੱਸ.ਡੀ.ਐੱਮ., ਐੱਸ.ਐੱਸ.ਪੀ. ਜਾਂ ਗਜ਼ਟਿਡ ਅਧਿਕਾਰੀ ਦੁਆਰਾ ਕੀਤੀ ਗਈ ਲਿਖ਼ਤੀ ਸ਼ਿਕਾਇਤ 'ਤੇ ਹੀ ਅਦਾਲਤ ਵੱਲੋਂ ਸੁਣਵਾਈ ਕੀਤੀ ਜਾਵੇਗੀ।

* ਐਡਵੋਕੇਟ ਸੁਨਾਮ
94174-23031

# ਪੋਲੋਨਿਯਮ ਦੀ ਕਹਾਣੀ

ਡਾ.ਅਨੁਰਾਗ ਸ਼ਰਮਾ

ਇਹ ਆਪਣੇ ਆਪ ਵਿੱਚ ਇੱਕ ਦਿਲਚਸਪ ਜਾਣਕਾਰੀ ਹੈ ਕਿ ਸਾਡੇ ਆਲੇ ਦੁਆਲੇ ਦਾ ਸਾਰਾ ਪਸਾਰਾ ਹੁਣ ਤੱਕ ਜਾਣੇ ਜਾ ਚੁੱਕੇ ਸਿਰਫ਼ 118 ਤੱਤਾਂ ਦਾ ਹੀ ਜਮ੍ਹਾਂ-ਘਟਾਓ ਹੈ। ਇਹਨਾਂ ਤੱਤਾਂ ਵਿੱਚੋਂ ਹਰ ਇੱਕ ਦੀ ਆਪਣੀ ਕਹਾਣੀ ਹੈ। ਇਸ ਲੇਖ਼ ਰਾਹੀਂ ਪੋਲੋਨਿਯਮ ਨਾਂ ਦੇ ਅਤਿ ਖ਼ਤਰਨਾਕ ਤੱਤ ਦੀ ਰੌਚਕ ਕਹਾਣੀ ਪਾਠਕਾਂ ਦੀ ਨਜ਼ਰ ਕਰ ਰਹੇ ਹਾਂ............*ਅਦਾਰਾ।*

ਅਲੈਗਜੈਂਡਰ ਲੇਟਵਿਨੇਨਕੋ ਰੂਸੀ ਖੁਫ਼ੀਆ ਏਜੰਸੀ (ਪਹਿਲਾਂ ਕੇ. ਜੀ. ਬੀ. ਤੇ ਹੁਣ ਐੱਫ਼.ਐੱਸ.ਬੀ.) ਦੇ ਇੱਕ ਵੱਡੇ ਅਧਿਕਾਰੀ ਸਨ, ਜਿਨ੍ਹਾਂ ਨੇ ਰੂਸੀ ਖੁਫ਼ੀਆ ਏਜੰਸੀ ਦੇ ਕੰਮ ਕਰਨ ਦੇ ਤਰੀਕੇ ਤੇ ਵਿਰੋਧ ਜਤਾਇਆ ਤੇ ਇਸ ਕਾਰਣ ਉਨ੍ਹਾਂ ਨੂੰ ਰੂਸ ਤੋਂ ਭੱਜ ਕੇ ਬ੍ਰਿਟੇਨ ਵਿੱਚ ਸ਼ਰਨ ਲੈਣੀ ਪਈ। ਉੱਥੇ ਵੀ ਉਨ੍ਹਾਂ ਰੂਸੀ ਸਰਕਾਰ ਤੇ ਖਾਸ ਤੌਰ ਤੇ ਰੂਸੀ ਰਾਸ਼ਟਰਪਤੀ ਪੁਤਿਨ ਦੇ ਖਿਲਾਫ਼ ਆਪਣੀ ਲੜਾਈ ਜਾਰੀ ਰੱਖੀ ਤੇ ਖੁਫ਼ੀਆ ਏਜੰਸੀ ਦੀਆਂ ਹਰਕਤਾਂ ਦੇ ਖਿਲਾਫ਼ ਕਿਤਾਬਾਂ ਵੀ ਲਿਖੀਆਂ। ਉਨ੍ਹਾਂ ਦੀ ਇਸ ਕੰਮ ਵਿੱਚ ਰੂਸੀ ਪੂੰਜੀਪਤੀ ਬੋਰਿਸ਼ ਬੇਰੇਜੋਵਿਸਕੀ ਨੇ ਹਰ ਸੰਭਵ ਮੱਦਦ ਕੀਤੀ ਜੋ ਪਹਿਲਾਂ ਤੋਂ ਇੰਗਲੈਂਡ ਦੀ ਸ਼ਰਨ ਵਿੱਚ ਸੀ।

ਲੇਟਵਿਨੇਨਕੋ ਨੇ 1 ਨਵੰਬਰ ਨੂੰ ਇੱਕ ਜਪਾਨੀ ਰੇਸਤਰ੍ਹਾਂ ਵਿੱਚ ਇਤਾਲਵੀ ਵਿਅਕਤੀ ਮਾਰੀਓ ਸਕਾਗਮੈਲਾ ਦੇ ਨਾਲ ਖਾਣਾ ਖਾਧਾ ਤੇ ਫਿਰ ਅਚਾਨਕ ਉਨ੍ਹਾਂ ਦੀ ਤਬੀਅਤ ਖ਼ਰਾਬ ਹੋ ਗਈ। 44 ਸਾਲਾ ਲੇਟਵਿਨੇਨਕੋ ਦੀ ਪਤਨੀ ਮਰੀਨਾ ਰੋਜ਼, ਆਪਣੇ ਪਤੀ ਨੂੰ ਤਿਲ-ਤਿਲ ਮਰਦੇ ਹੋਏ ਦੇਖ ਰਹੀ ਸੀ। ਹਰ ਇਲਾਜ ਬੇਕਾਰ ਸੀ ਤੇ ਹਰ 24 ਘੰਟੇ ਉਸਦੇ ਪਤੀ ਦੀ ਉਮਰ ਦਸ ਸਾਲ ਘਟਾ ਰਹੇ ਸਨ। ਲੇਟਵਿਨੇਨਕੋ ਦੇ ਸਿਰ ਤੇ ਹੁਣ ਸੁਨਿਹਰੇ ਵਾਲ ਨਹੀਂ ਸਨ, ਇੱਥੋਂ ਤੱਕ ਕਿ ਭਰਵੱਟੇ ਵੀ ਘੱਟ ਹੁੰਦੇ ਜਾ ਰਹੇ ਸਨ। ਨਾ ਦਰਦ, ਨਾ ਜ਼ਖ਼ਮ, ਬੱਸ ਹੌਲੀ ਮੌਤ ਵੱਲ ਵਧਦਾ ਜੀਵਨ। ਪੂਰਾ ਸਰੀਰ 44 ਸਾਲ ਦੇ ਤੰਦਰੁਸਤ ਵਿਅਕਤੀ ਦਾ ਨਾ ਹੋ ਕੇ ਕਰੀਬ 100 ਸਾਲ ਦੇ ਜਰਜਰ ਵਿਅਕਤੀ ਦਾ ਲੱਗ ਰਿਹਾ ਸੀ, ਤੇ ਫਿਰ ਤਿੰਨ ਹਫ਼ਤੇ ਦੀ ਅਸਫਲ ਜੰਗ ਤੋਂ ਬਾਅਦ ਅਲੈਗਜੈਂਡਰ ਲੇਟਵਿਨੇਨਕੋ ਨੇ 23 ਨਵੰਬਰ 2006 ਨੂੰ ਮੌਤ ਦੇ ਸਾਹਮਣੇ ਹਥਿਆਰ ਸੁੱਟ ਦਿੱਤੇ। ਡਾਕਟਰਾਂ ਦੇ ਅਨੁਸਾਰ ਲੇਟਵਿਨੇਨਕੋ ਰੇਡਿਓਐਕਟਿਵ (ਰੇਡੀਓਧਰਮੀ) ਤੱਤ ਪੋਲੀਨਿਯਮ 210 ਦੇ ਜ਼ਹਿਰੀਲੇਪਣ ਤੋਂ ਪ੍ਰਭਾਵਿਤ ਸੀ। ਸਕਾਗਮੈਲਾ ਵਿੱਚ ਵੀ ਰੇਡਿਓਐਕਟਿਵ ਦੇ ਜ਼ਹਿਰੀਲੇਪਣ ਦੇ ਲੱਛਣ ਮਿਲੇ ਹਨ। ਉਹ ਵੀ ਹਸਪਤਾਲ ਵਿੱਚ ਭਰਤੀ ਹਨ, ਜੇਕਰ ਬਚ ਗਏ ਤਾਂ ਕੈਂਸਰ ਹੋਣ ਦੀ ਕਾਫ਼ੀ ਸੰਭਾਵਨਾ ਹੈ। ਇਸ ਤੋਂ ਇਲਾਵਾ ਲੇਟਵਿਨੇਨਕੋ ਦੇ ਘਰ, ਰੇਸਤਰ੍ਹਾਂ ਵਿੱਚ ਬੋਰਿਸ ਬੇਰੇਜੋਵਿਸਕੀ ਦੇ ਦਫ਼ਤਰ ਵਿੱਚ, ਪ੍ਰਾਸਵੇਨਰ ਸਟਰੀਟ, ਸਥਿੱਤ ਸੁਰੱਖਿਆ ਵਿਭਾਗ ਵਿੱਚ ਵੀ ਪੋਲੋਨਿਯਮ 210 ਦੇ ਵਿਕਰਣ ਦੇ ਸਬੂਤ ਮਿਲੇ ਹਨ। ਚਾਰ ਹਵਾਈ ਜਹਾਜ਼ਾਂ ਵਿੱਚ ਵੀ ਪੋਲੋਨਿਯਮ 210 ਹੋਣ ਦੇ ਸਬੂਤ ਮਿਲੇ ਹਨ, ਜਿਨ੍ਹਾਂ ਵਿੱਚ ਕਰੀਬ 33 ਹਜ਼ਾਰ ਵਿਅਕਤੀ ਯਾਤਰਾ ਕਰ ਚੁੱਕੇ ਹਨ। ਇਨ੍ਹਾਂ ਜਹਾਜ਼ਾਂ ਨੂੰ ਹੁਣ ਉਡਾਇਆ ਨਹੀਂ ਜਾ ਰਿਹਾ ਤੇ ਸਾਰੇ ਮੁਸਾਫਿਰਾਂ ਦਾ ਪਤਾ ਲਗਾ ਕੇ ਉਨ੍ਹਾਂ ਦੀ ਜਾਂਚ ਕੀਤੀ ਜਾ ਰਹੀ ਹੈ।

ਅਲੈਗਜ਼ੈਂਡਰ ਲੇਟਵਿਨੇਨਕੋ ਨੂੰ ਸਦਾ ਦੀ ਨੀਂਦ ਸੁਲਾਉਣ ਵਾਲੇ ਜ਼ਹਿਰ ਪੋਲੋਨਿਯਮ 210 ਦੀ ਪਹਿਚਾਣ ਬ੍ਰਿਟਿਸ਼ ਡਾਕਟਰਾਂ ਨੇ ਕਰ ਲਈ ਸੀ ਪਰ ਫਿਰ ਵੀ ਉਸਦੀ ਖ਼ਤਰਨਾਕ ਵਿਕਿਰਣ ਨੂੰ ਰੋਕਣ ਵਿੱਚ ਉਹ ਅਸਫਲ ਰਹੇ।

## ਪੋਲੋਨਿਯਮ ਦੀ ਖ਼ੋਜ

ਪੋਲੋਨਿਯਮ ਨੂੰ ਸ਼ੁਰੂਆਤ ਵਿੱਚ 'ਰੇਡੀਅਮ ਐੱਫ' ਨਾਂ ਦਿੱਤਾ ਗਿਆ ਸੀ ਅਤੇ ਇਸਦੀ ਖ਼ੋਜ ਮਸ਼ਹੂਰ ਵਿਗਿਆਨੀ ਅਤੇ ਨੋਬਲ ਇਨਾਮ ਜੇਤੂ ਮੇਰੀ ਕਿਊਰੀ ਤੇ ਉਨ੍ਹਾਂ ਦੇ ਪਤੀ ਪੈਰੀ ਕਿਊਰੀ ਨੇ 1898 ਈਸਵੀ ਵਿੱਚ ਕੀਤੀ ਸੀ। ਮੇਰੀ ਕਿਊਰੀ ਪੋਲੈਂਡ ਦੀ ਰਹਿਣ ਵਾਲੀ ਸੀ। ਜਦੋਂ ਪੋਲੋਨਿਯਮ ਦੀ ਖ਼ੋਜ ਹੋਈ ਸੀ ਤਾਂ ਉਸ ਸਮੇਂ ਪੋਲੈਂਡ, ਰੂਸ, ਪਰਸ਼ੀਆ ਅਤੇ ਆਸਟਰੀਆ ਦੇ ਕਬਜੇ ਵਿੱਚ ਸੀ। ਇਸ ਲਈ ਮੇਰੀ ਕਿਊਰੀ ਨੇ ਸੋਚਿਆ ਕਿ ਜੇਕਰ ਇਸ ਤੱਤ ਦਾ ਨਾਂ ਉਨ੍ਹਾਂ ਦੇ ਦੇਸ਼ ਪੋਲੈਂਡ ਦੇ ਨਾ ਤੇ ਰੱਖ ਦਿੱਤਾ ਜਾਵੇਗਾ ਤਾਂ ਸ਼ਾਇਦ ਦੁਨੀਆਂ ਦਾ ਧਿਆਨ ਪੋਲੈਂਡ ਦੀ ਗੁਲਾਮੀ ਵੱਲ ਚਲਾ ਜਾਵੇਗਾ। ਇਸ ਕਰਕੇ ਨਵੇਂ ਖੋਜੇ ਗਏ ਤੱਤ ਦਾ ਨਾਂ 'ਰੇਡੀਅਮ ਐੱਫ਼' ਤੋਂ ਬਦਲ ਕੇ ਪੋਲੈਂਡ ਦੀ ਸ਼ਾਨ/ਮਾਣ ਵਿੱਚ ਪੋਲੋਨਿਯ਼ਮ ਰੱਖਿਆ ਗਿਆ ਤੇ ਪਹਿਲੇ ਵਿਸ਼ਵ ਯੁੱਧ ਤੋਂ ਬਾਅਦ ਸੰਨ 1918 ਵਿੱਚ ਪੋਲੈਂਡ ਇੱਕ ਅਜ਼ਾਦ ਦੇਸ਼ ਬਣ ਗਿਆ।

ਇਸ ਤੱਤ ਦੀ ਖ਼ੋਜ ਉਦੋਂ ਹੋਈ ਜਦੋਂ ਕਿਊਰੀ ਜੋੜਾ ਪਿਚਬਲੈਂਡ (ਖ਼ੁਦਾਈ ਕਰਨ ਤੇ ਮਿਲੀ ਪਥਰੀਲੀ ਸਮੱਗਰੀ) ਦੀ ਰੇਡਿਓਐਕਟੀਵਿਟੀ ਤੇ ਖੋਜ ਕਰ ਰਿਹਾ ਸੀ। ਉਨ੍ਹਾਂ ਨੇ ਦੇਖਿਆ ਕਿ ਪਿਚਬਲੈਂਡ ਵਿੱਚੋਂ ਦੋਨੋ ਰੇਡਿਓ ਐਕਟਿਵ ਪਦਾਰਥ ਭਾਵ ਯੂਰੇਨੀਅਮ ਤੇ ਥੋਰੀਅਮ ਅਲੱਗ ਕਰਨ ਦੇ ਬਾਵਜੂਦ ਵੀ ਪਿਚਬਲੈਂਡ ਯੂਰੇਨੀਅਮ ਤੇ ਥੋਰੀਅਮ ਤੋਂ ਜ਼ਿਆਦਾ ਰੇਡੀਓਐਕਟਿਵ ਸੀ। ਇਸ ਨਤੀਜੇ ਨੇ ਕਿਊਰੀ ਜੋੜੇ ਨੂੰ ਰੇਡਿਓ ਐਕਟਿਵ ਤੱਤ ਦੀ ਖ਼ੋਜ ਕਰਨ ਲਈ ਪ੍ਰੇਰਿਤ ਕੀਤਾ ਤੇ ਇਸ ਤਰ੍ਹਾਂ ਉਨ੍ਹਾਂ ਨੇ ਪਿਚਬਲੈਂਡ ਤੋਂ ਪਹਿਲਾਂ ਪੋਲੋਨਿਯਮ ਤੇ ਇਸ ਤੋਂ ਕੁਝ ਸਾਲਾਂ ਬਾਅਦ ਰੇਡੀਅਮ ਲੱਭਿਆ।

## ਪੋਲੋਨਿਯਮ ਦੀ ਮਾਤਰਾ

ਪੋਲੋਨਿਯਮ ਇੱਕ ਘੱਟ ਮਿਲਣ ਵਾਲਾ ਤੇ ਬਹੁਤ ਹੀ ਰੇਡਿਓਐਕਟਿਵ ਰਸਾਇਣਕ ਤੱਤ ਹੈ। ਪੋਲੋਨਿਯਮ ਦੀ ਦੁਰਲਭਤਾ ਦਾ ਪਤਾ ਇਸ ਤੋਂ ਹੀ ਲਗਾਇਆ ਜਾ ਸਕਦਾ ਹੈ ਕਿ ਯੂਰੇਨੀਅਮ ਦੇ ਪ੍ਰਤੀ ਮੀਟਰਿਕ ਟਨ ਵਿੱਚ ਇਸਦੀ ਮਾਤਰਾ ਕਰੀਬ 100 ਗ੍ਰਾਮ ਹੁੰਦੀ ਹੈ (ਯਾਨੀ $10^{10}$ ਵਿੱਚ ਇੱਕ ਭਾਗ) ਪ੍ਰਾਕਿਰਤੀ ਵਿੱਚ ਜਿੰਨੀ ਰੇਡੀਅਮ ਦੀ ਮਾਤਰਾ ਹੁੰਦੀ ਹੈ, ਉਸਦੀ ਲਗਭੱਗ 0.2% ਮਾਤਰਾ ਪੋਲੋਨਿਯਮ ਹੁੰਦੀ ਹੈ।

ਹਰੇਕ ਸਾਲ ਕਰੀਬ 100 ਗ੍ਰਾਮ ਪੋਲੋਨਿਯਮ ਦਾ ਉਤਪਾਦਨ ਕੀਤਾ ਕੀਤਾ ਜਾਂਦਾ ਹੈ, ਜਿਸ ਕਾਰਣ ਬਹੁਤ ਹੀ ਦੁਰਲਭ ਤੱਤਾਂ ਵਿੱਚ ਇਸਦੀ ਗਿਣਤੀ ਕੀਤੀ ਜਾਂਦੀ ਹੈ।

ਪੋਲੋਨਿਯਮ 210 ਤੋਂ ਅਣਗਿਣਤ ਐਲਫ਼ਾਂ ਕਣ



ਨਿਕਲਦੇ ਹਨ ਜਿਹੜੇ ਕਿਸੇ ਵੀ ਗਾੜ੍ਹੇ ਮਾਧਿਅਮ ਵਿੱਚ ਥੋੜ੍ਹੀ ਹੀ ਦੂਰੀ ਤੱਕ ਜਾ ਸਕਦੇ ਹਨ ਅਤੇ ਰੁਕਦੇ ਹੀ ਇਹ ਐਲਫ਼ਾ ਕਣ ਆਪਣੇ ਵਿੱਚ ਸਮਾਈ ਊਰਜਾ ਛੱਡ ਦੇਂਦੇ ਹਨ। ਪੋਲੋਨਿਯਮ 210 ਵਿੱਚ ਏਨੀ ਜ਼ਿਆਦਾ ਊਰਜਾ ਨਿਕਲਦੀ ਹੈ (140 ਵਾਟ ਪ੍ਰਤੀ ਗ੍ਰਾਮ) ਕਿ ਸਧਾਰਣ ਜਿਹੀ ਦਵਾਈ ਵਾਲੇ ਕੈਪਸੂਲ ਵਿੱਚ ਜੇ ਅੱਧਾ ਗ੍ਰਾਮ ਪੋਲੋਨਿਯਮ 210 ਭਰ ਦਿੱਤਾ ਜਾਵੇ ਤਾਂ ਇਸਦਾ ਤਾਪਮਾਨ $500^{0}$ ਸੈਲਸੀਅਸ ਤੋਂ ਵੀ ਜ਼ਿਆਦਾ ਪਹੁੰਚ ਜਾਵੇਗਾ। ਆਪਣੇ ਇਸੇ ਗੁਣ ਦੇ ਕਾਰਣ ਪੋਲੋਨਿਯਮ 210 ਦਾ ਉਪਯੋਗ ਇੱਕ ਹਲਕੇ ਊਰਜਾ ਦੇ ਸ੍ਰੋਤ ਦੇ ਰੂਪ ਵਿੱਚ ਬਣਾਉਟੀ ਉਪਗ੍ਰਹਿ ਦੇ ਤਾਪ ਬਿਜਲਈ ਸੈੱਲਾਂ ਵਿੱਚ ਕੀਤਾ ਜਾਂਦਾ ਹੈ। ਚੰਦਰਮਾ ਦੀ ਸਤਹ ਉੱਪਰ ਗਏ ਹਰੇਕ ਯੰਤਰ ਵਿੱਚ ਪੋਲੋਨਿਯਮ 210 ਨੂੰ ਊਰਜਾ ਦੇ ਸ੍ਰੋਤ ਦੇ ਰੂਪ ਵਿੱਚ ਰੱਖਿਆ ਗਿਆ ਸੀ, ਜਿਸਦਾ ਕੰਮ ਚੰਦਰਮਾ ਦੀਆਂ ਠੰਡੀਆਂ ਰਾਤਾਂ ਵਿੱਚ ਯੰਤਰਾਂ ਦੇ ਅੰਦਰੂਨੀ ਉਪਕਰਨਾਂ ਨੂੰ ਗਰਮ ਰੱਖਣਾ ਸੀ ਕਿਉਂਕਿ ਐਲਫ਼ਾ ਕਣ ਪਾਜ਼ਿਟਿਵ ਚਾਰਜ ਕਣ ਹੁੰਦੇ ਹਨ, ਇਸ ਲਈ ਪੋਲੋਨਿਯਮ 210 ਦਾ ਉਪਯੋਗ ਇਲੈਕਟ੍ਰੋ ਸਟੈਟਿਕ ਨੂੰ ਨਕਾਰਾ ਕਰਨ ਦੇ ਲਈ ਕੀਤਾ ਜਾਂਦਾ ਹੈ। ਫੋਟੋਗ੍ਰਾਫਿਕ ਫਿਲਮਾਂ ਨੂੰ ਡਿਵੈਲਪ ਕਰਨ ਵਾਲੀ ਲੈਬ ਵਿੱਚ ਪੋਲੋਨਿਯਮ ਦੀ ਬਹੁਤ ਹੀ ਨਿਗੂਣੀ ਮਾਤਰਾ ਦਾ ਉਪਯੋਗ ਕੀਤਾ ਜਾਂਦਾ ਹੈ। ਇਸ ਤਰ੍ਹਾਂ ਕੱਪੜਾ ਉਦਯੋਗ, ਸਟੀਲ ਰੋਲਿੰਗ ਮਿੱਲਾਂ ਆਦਿ ਵਿੱਚ ਵੀ ਪੋਲੋਨਿਯਮ ਦਾ ਉਪਯੋਗ ਕੀਤਾ ਜਾਂਦਾ ਹੈ।

### ਸਿਗਰਟ ਦੇ ਧੂੰਏਂ ਵਿੱਚ ਪੋਲੋਨਿਯਮ

1960 ਵਿੱਚ ਇੱਕ ਅਧਿਐਨ ਤੋਂ ਇਹ ਸਾਹਮਣੇ ਆਇਆ ਹੈ ਕਿ ਸਿਗਰਟ ਵਿੱਚ ਪੋਲੋਨਿਯਮ ਚੰਗੀ ਖ਼ਾਸੀ ਮਾਤਰਾ ਹੁੰਦੀ ਹੈ। ਯੂਰੇਨੀਅਮ ਦੇ ਉਤਪਾਦ ਕਈ ਰੂਪਾਂ ਵਿੱਚ ਮਿੱਟੀ ਵਿੱਚ ਹੁੰਦੇ ਹਨ, ਜਿਨ੍ਹਾਂ ਨੂੰ ਤੰਬਾਕੂ ਦਾ ਬੂਟਾ ਸੋਖ਼ ਲੈਂਦਾ ਹੈ ਤੇ ਬੂਟੇ ਵਿੱਚ ਇਹ ਉਤਪਾਦ ਰੇਡਿਓਐਕਟਿਵ ਪੋਲੋਨਿਯਮ ਵਿੱਚ ਬਦਲ ਜਾਂਦੇ ਹਨ। ਜਿਹੜੇ ਸ਼ਹਿਰਾਂ ਵਿੱਚ ਉੱਚ ਫਾਸਫੇਟ ਵਾਲੀ ਖਾਦ ਦਾ ਜ਼ਿਆਦਾ ਪ੍ਰਯੋਗ ਹੁੰਦਾ ਹੈ ਉੱਥੇ ਇਹ ਪ੍ਰੇਸ਼ਾਨੀ ਜ਼ਿਆਦਾ ਹੈ ਕਿਉਂਕਿ ਖਾਦ ਵਿੱਚ ਮੌਜੂਦ ਫ਼ਾਸਫੇਟ ਤੋਂ ਯੂਰੇਨੀਅਮ ਦਾ ਜ਼ਿਆਦਾ ਜੁੜਾਵ ਹੁੰਦਾ ਹੈ। ਇੱਕ ਅਧਿਐਨ ਤੋਂ ਇਹ ਪਤਾ ਚੱਲਿਆ ਹੈ ਕਿ ਸਿਗਰੇਟ ਦਾ ਸੇਵਨ ਕਰਨ ਵਾਲੇ ਲੋਕ, ਔਸਤਨ 0.04 ਪਿਕੋਕਿਊਰੀ ਪੋਲੋਨਿਯਮ 210 ਪ੍ਰਤੀ ਸਿਗਰੇਟ ਆਪਣੇ ਅੰਦਰ ਸਮਾ ਲੈਂਦੇ ਹਨ। ਇਸ ਤੋਂ ਬਿਨਾ ਸਿਗਰੇਟ ਦੇ ਹਰ ਕਸ਼ ਦੇ ਨਾਲ ਟਾਰ, ਤੰਬਾਕੂ, ਸਾਈਨਾਈਡ ਅਤੇ ਕੈਂਸਰ ਪੈਦਾ ਕਰਨ ਵਾਲੇ ਬੈਂਨਜੋਪਾਇਰੀਨ ਵਰਗੇ 100 ਤੋਂ ਵੀ ਵੱਧ ਖ਼ਤਰਨਾਕ ਰਸਾਇਣ ਹੁੰਦੇ ਹਨ। ਸਿਗਰਟ ਪੀਣ ਵਾਲਿਆਂ ਦੁਆਰਾ ਛੱਡੇ ਗਏ ਧੂੰਏਂ ਤੋਂ ਉਨ੍ਹਾਂ ਦੇ ਨਾਲ ਨਾਲ ਨਾ ਪੀਣ ਵਾਲੇ ਵੀ ਪ੍ਰਭਾਵਿਤ ਹੁੰਦੇ ਹਨ, ਸ਼ਾਇਦ ਕੁਝ ਜ਼ਿਆਦਾ ਹੀ।

## ਕੀ ਬਣਾਉਂਦਾ ਹੈ ਪੋਲੋਨਿਯਮ ਨੂੰ ਏਨਾ ਖ਼ਤਰਨਾਕ ਜ਼ਹਿਰ?

ਪੋਲੋਨਿਯਮ 210 ਇੱਕ ਜਬਰਦਸਤ ਐਲਫ਼ਾ ਉਤਸਰਜਕ ਹੈ। ਪੋਲੋਨਿਯਮ 210 ਦੀ ਇੱਕ ਮਿ.ਗ੍ਰਾ.ਮਾਤਰਾ ਰੇਡੀਅਮ ਦੀ 5 ਗ੍ਰਾਮ ਮਾਤਰਾ ਵਿੱਚੋਂ ਨਿਕਲਣ ਵਾਲੇ ਐਲਫ਼ਾਂ ਕਣਾਂ ਦੇ ਬਰਾਬਰ ਐਲਫ਼ਾ ਕਣ ਛੱਡਦੀ ਹੈ। ਪੋਲੋਨਿਯਮ ਕੁਝ ਕਯੂਰੀ (1 ਕਯੂਰੀ ਬਰਾਬਰ 37 ਗਿਗਾਬੈਕਯੂਰਲ) ਮਾਤਰਾ ਵਿੱਚ ਨੀਲੀ ਚਮਕ ਪੈਦਾ ਕਰਦੀ ਹੈ, ਜਿਹੜੀ ਆਲੇ ਦੁਆਲੇ ਦੀ ਹਵਾ ਦੇ ਉਤੇਜਿਤ ਹੋਣ ਨਾਲ ਹੁੰਦੀ ਹੈ ਕਿਉਂਕਿ ਪੋਲੋਨਿਯਮ 210 ਦੀ ਅੱਧੀ ਉਮਰ ਕਾਫ਼ੀ ਘੱਟ ਹੁੰਦੀ ਹੈ। ਇਸ ਲਈ ਇੱਕ ਗ੍ਰਾਮ ਪੋਲੋਨਿਯਮ 210 ਤੋਂ 140 ਵਾਟ ਦੀ ਊਰਜਾ ਪ੍ਰਾਪਤ ਹੁੰਦੀ ਹੈ। ਲਗਭਗ ਸਾਰੇ ਐਲਫ਼ਾ ਵਿਕਿਰਣ ਆਪਣੀ ਠੋਸ ਹਾਲਤ ਵਿੱਚ ਰੁਕ ਜਾਂਦੇ ਹਨ ਤੇ ਊਰਜਾ ਛੱਡ ਦਿੰਦੇ ਹਨ।

ਰਸਾਇਣਕ ਕਿਰਿਆਵਾਂ ਵਿੱਚ ਪੋਲੋਨਿਯਮ 210 ਆਸਾਨੀ ਨਾਲ ਘੁਲ ਜਾਂਦਾ ਹੈ। ਇਸ ਦਾ ਪਿਘਲਾਉ ਦਰਜਾ (Melting Point) ਕਾਫ਼ੀ ਘੱਟ ਹੁੰਦਾ ਹੈ ਤੇ ਇਹ ਕਾਫ਼ੀ ਉਡਣਸ਼ੀਲ ਧਾਤੂ ਹੈ। ਕਰੀਬ $55^{0}$ ਸੈਲਸੀਅਸ ਤਾਪਮਾਨ ਤੇ 45 ਘੰਟਿਆਂ ਵਿੱਚ 50 ਪ੍ਰਤੀਸ਼ਤ ਧਾਤੂ ਵਾਸ਼ਪਿਤ ਹੋ ਜਾਂਦੀ ਹੈ।

ਇੱਕ ਅਧਿਐਨ ਵਿੱਚ ਇਹ ਵੀ ਸਾਹਮਣੇ ਆਇਆ ਹੈ ਕਿ ਸੂਖ਼ਮ ਜੀਵ ਵੀ ਪੋਲੋਨਿਯਮ ਨੂੰ ਇਸਤੇਮਾਲ ਕਰਦੇ ਹਨ। ਇਸ ਲਈ ਪ੍ਰਾਣੀਆਂ ਅਤੇ ਬਨਸਪਤੀਆਂ ਵਿੱਚ ਵੀ ਪੋਲੋਨਿਯਮ ਮਾਮੂਲੀ ਮਾਤਰਾ ਵਿੱਚ ਹੋ ਸਕਦਾ ਹੈ।

## ਪੋਲੋਨਿਯਮ ਦੀ ਨਵੀਂ ਭੂਮਿਕਾ

ਦੂਜੇ ਵਿਸ਼ਵ ਯੁੱਧ ਦੌਰਾਨ ਜਾਪਾਨ ਦੇ ਨਾਗਾਸਾਕੀ ਉੱਪਰ ਸਿੱਟੇ ਪ੍ਰਮਾਣੂ ਬੰਬ ਵਿੱਚ 'ਟ੍ਰਗਰ' ਦੇ ਰੂਪ ਵਿੱਚ ਪੋਲੋਨਿਯਮ 210 ਦਾ ਹੀ ਉਪਯੋਗ ਕੀਤਾ ਗਿਆ ਸੀ, ਪ੍ਰੰਤੂ ਇਸਦੀ ਨਵੀਂ ਭੂਮਿਕਾ ਹੁਣੇ-ਹੁਣੇ ਸਾਹਮਣੇ ਆਈ ਹੈ, ਇਹ ਹੈ 'ਜ਼ਹਿਰ' ਦੇ ਰੂਪ ਵਿੱਚ ਇਸ ਦਾ ਉਪਯੋਗ।

ਪੋਲੋਨਿਯਮ ਇੱਕ ਬਹੁਤ ਹੀ ਰੇਡਿਓਧਰਮੀ ਤੇ ਜ਼ਹਿਰੀਲਾ ਤੱਤ ਹੈ ਤੇ ਇਸਦੀ ਸੁਰੱਖਿਅਤ ਸਾਂਭ ਸੰਭਾਲ ਕਾਫ਼ੀ ਮੁਸ਼ਕਲ ਹੈ। ਇਸ ਦੀ ਇੱਕ ਮਾਈਕ੍ਰੋਗ੍ਰਾਮ (1 ਗ੍ਰਾ. ਦਾ ਹਜ਼ਾਰਵਾਂ ਹਿੱਸਾ) ਮਾਤਰਾ ਨੂੰ ਵੀ ਸੰਭਾਲਣਾ ਕਾਫ਼ੀ ਖ਼ਤਰਨਾਕ ਹੈ। ਇਸ ਲਈ ਵਿਸ਼ੇਸ਼ ਉਪਕਰਨਾਂ ਤੇ ਸਖ਼ਤ ਨਿਯਮਾਂ ਦਾ ਪਾਲਣ ਕਰਨਾ ਜਰੂਰੀ ਹੈ। ਪੋਲੋਨਿਯਮ ਦੁਆਰਾ ਉਤਸਰਜਕ ਐਲਫ਼ਾ ਕਣ ਬਹੁਤ ਨੁਕਸਾਨਦਾਇਕ ਹੁੰਦੇ ਹਨ।

ਇੱਕ ਵਾਰ ਜੇਕਰ ਪੋਲੋਨਿਯਮ ਸਾਡੇ ਸਰੀਰ ਵਿੱਚ ਪਹੁੰਚ ਗਿਆ ਤਾਂ ਇਹ ਆਪਣਾ ਖ਼ਤਰਨਾਕ ਰੂਪ ਦਿਖਾਉਣ ਲਗਦਾ ਹੈ। ਜੇਕਰ ਇਸ ਦੀ ਲਗਭਗ 50 ਨੈਨੋਗ੍ਰਾਮ (1 ਨੈਨੋਗ੍ਰਾਮ=1 ਗ੍ਰਾਮ ਦਾ ਅਰਬਵਾਂ ਹਿੱਸਾ ਯਾਨੀ $10^{-9}$ ਗ੍ਰਾਮ) ਮਾਤਰਾ ਖਾਧੀ ਜਾਵੇ ਤੇ ਕਰੀਬ 10 ਨੈਨੋਗ੍ਰਾਮ ਮਾਤਰਾ ਸੁੰਘੀ ਜਾਵੇ ਤਾਂ ਇਹ ਜੀਵਨ ਦੇ ਲਈ ਘਾਤਕ ਮਾਤਰਾ ਹੈ, ਜੋ ਹਰ ਪਲ ਮੌਤ ਵਾਲੇ ਪਾਸੇ ਲੈ ਜਾਂਦੀ ਹੈ। ਇਸ ਸਿਧਾਂਤ ਨੂੰ ਸਹੀ ਮੰਨੀਏ ਤਾਂ ਇਸ ਤੱਤ ਦੀ 1 ਗ੍ਰਾਮ ਮਾਤਰਾ 10 ਕਰੋੜ ਲੋਕਾਂ ਨੂੰ ਆਪਣੀ ਜ਼ਹਿਰ ਦਾ ਸ਼ਿਕਾਰ ਬਣਾ ਸਕਦੀ ਹੈ।

ਪੋਲੋਨਿਯਮ 210, ਹਾਈਡ੍ਰੋਸਾਇਨਿਕ ਐਸਿਡ (ਸਾਇਨਾਇਡ ਜਿਹੜਾ ਸਾਰਿਆਂ ਤੋਂ ਘਾਤਕ ਜ਼ਹਿਰ ਮੰਨਿਆ ਜਾਂਦਾ ਹੈ) ਤੋਂ $2.5 X 10^{11}$ ਗੁਣਾ (ਯਾਨੀ ਖ਼ਰਬਾਂ ਗੁਣਾਂ) ਜ਼ਿਆਦਾ ਜ਼ਹਿਰੀਲਾ ਤੱਤ ਹੈ।

ਪੋਲੋਨਿਯਮ ਦਾ ਜ਼ਹਿਰ ਦੇ ਰੂਪ ਵਿੱਚ ਪਹਿਲੀ ਵਾਰ ਉਪਯੋਗ

*ਬਾਕੀ ਸਫ਼ਾ 25 'ਤੇ*

# ਦ੍ਰਿਸ਼ਟੀਕੋਣ ਵਿਚਲਾ ਕੁਹਜ

ਸੁਮੀਤ ਸਿੰਘ

ਭਾਵੇਂ ਅਸੀਂ ਮੌਜੂਦਾ ਵਿਗਿਆਨਕ ਯੁੱਗ ਵਿੱਚ ਵਿਚਰ ਰਹੇ ਹਾਂ ਪਰ ਇਸ ਦੇ ਬਾਵਜੂਦ ਸਾਡਾ ਸਮਾਜ ਬਹੁਤ ਸਾਰੇ ਵਹਿਮਾਂ ਭਰਮਾਂ ਤੇ ਅੰਧ ਵਿਸ਼ਵਾਸਾਂ ਨਾਲ ਭਰਿਆ ਪਿਆ ਹੈ। ਇਨ੍ਹਾਂ ਵਹਿਮਾਂ ਭਰਮਾਂ ਦੀਆਂ ਜੜ੍ਹਾਂ ਸਾਡੇ ਸਮਾਜ ਵਿੱਚ ਇਸ ਹੱਦ ਤੱਕ ਮਜਬੂਤ ਤੇ ਡੂੰਘੀਆਂ ਹੋ ਚੁੱਕੀਆਂ ਹਨ ਕਿ ਇਹਨਾਂ ਤੋਂ ਖਹਿੜਾ ਛੁਡਾਉਣਾ ਨਾ ਮੁਮਕਿਨ ਤਾਂ ਨਹੀਂ ਪਰ ਮੁਸ਼ਕਲ ਜਰੂਰ ਹੋ ਰਿਹਾ ਹੈ। ਇਹ ਵਹਿਮ ਭਰਮ ਤੇ ਅੰਧ ਵਿਸ਼ਵਾਸ ਸਾਡੇ ਆਰਥਿਕ, ਸਰੀਰਕ ਤੇ ਮਾਨਸਿਕ ਵਿਕਾਸ ਦੇ ਰਸਤੇ ਵਿੱਚ ਮੁੱਖ ਰੁਕਾਵਟ ਬਣਦੇ ਜਾ ਰਹੇ ਹਨ। ਇਨ੍ਹਾਂ ਦੇ ਉਤਪੰਨ ਹੋਣ ਤੇ ਵਧਣ ਫੁੱਲਣ ਦੇ ਕਾਰਣਾਂ ਨੂੰ ਤਲਾਸ਼ਦਿਆਂ ਅਨੇਕਾਂ ਤੱਥ ਸਾਹਮਣੇ ਆਉਂਦੇ ਹਨ।

ਆਪਣੇ ਆਲੇ ਦੁਆਲੇ ਵਾਪਰ ਰਹੇ ਕਿਸੇ ਕੁਦਰਤੀ ਜਾਂ ਗੈਰ ਕੁਦਰਤੀ ਵਰਤਾਰੇ, ਘਟਨਾ ਜਾਂ ਗੱਲਬਾਤ ਉੱਤੇ ਕਿਸੇ ਸਬੂਤ ਜਾਂ ਪਰਖ਼ ਪੜਤਾਲ ਕੀਤੇ ਤੋਂ ਬਿਨਾ ਅੱਖਾਂ ਮੀਟ ਕੇ ਯਕੀਨ ਕਰਨ ਨੂੰ ਅੰਧ ਵਿਸ਼ਵਾਸ ਕਹਿੰਦੇ ਹਨ। ਜਦੋਂ ਇਹ ਅੰਧ ਵਿਸ਼ਵਾਸ ਸਮਾਜ ਵਿੱਚ ਵਾਪਰਨ ਵਾਲੀਆਂ ਵਿਸ਼ੇਸ਼ ਘਟਨਾਵਾਂ ਨਾਲ ਲੰਮੇ ਸਮੇਂ ਤੱਕ ਲਗਾਤਾਰ ਜੁੜਦੇ ਜਾਂਦੇ ਹਨ ਤਾਂ ਹੌਲੀ-ਹੌਲੀ ਉਹ ਵਹਿਮਾਂ ਭਰਮਾਂ ਦਾ ਰੂਪ ਅਖ਼ਤਿਆਰ ਕਰ ਲੈਂਦੇ ਹਨ। ਅਜਿਹੇ ਵਹਿਮ ਭਰਮ ਮਨੁੱਖ਼ ਦੀ ਮਾਨਸਿਕਤਾ ਨੂੰ ਕਮਜ਼ੋਰ ਤੇ ਬਿਮਾਰ ਕਰਕੇ ਉਸ ਦੀ ਸੋਚਣ ਸਮਝਣ ਦੀ ਸ਼ਕਤੀ ਨੂੰ ਤਹਿਸ ਨਹਿਸ ਕਰ ਦਿੰਦੇ ਹਨ। ਵਹਿਮਾਂ ਭਰਮਾਂ ਨੂੰ ਮੰਨਣ ਵਾਲੇ ਵਿਅਕਤੀ ਦਾ ਮਾਨਸਿਕ ਤੇ ਸਰੀਰਕ ਵਿਕਾਸ ਰੁਕ ਜਾਂਦਾ ਹੈ ਤੇ ਉਹ ਹਰ ਵੇਲੇ ਡਰਿਆ-ਡਰਿਆ ਜਿਹਾ ਮਹਿਸੂਸ ਕਰਦਾ ਹੈ। ਉਸ ਵਿੱਚ ਸਵੈ ਵਿਸ਼ਵਾਸ ਦੀ ਘਾਟ ਹੋਣ ਕਾਰਣ ਉਹ ਆਪਣੇ ਇਲਾਜ ਲਈ ਸਾਧਾਂ, ਤਾਂਤਰਿਕਾਂ ਤੇ ਜੋਤਿਸ਼ੀਆਂ ਦੇ ਚੁੰਗਲ ਵਿੱਚ ਫਸਦਾ ਜਾਂਦਾ ਹੈ।

ਹੈਰਾਨੀ ਦੀ ਗੱਲ ਇਹ ਹੈ ਕਿ ਵਿਗਿਆਨ ਦੀ ਅਥਾਹ ਤਰੱਕੀ ਦੇ ਬਾਵਜੂਦ ਵੀ ਸਾਡੇ ਦੇਸ਼ ਵਿੱਚ ਅਨੇਕਾਂ ਤਰ੍ਹਾਂ ਦੇ ਵਹਿਮ ਭਰਮ ਪ੍ਰਚੱਲਤ ਹਨ। ਬਿੱਲੀ ਦੇ ਰਸਤਾ ਕੱਟਣ ਤੇ ਕੁੱਤੇ ਦੇ ਰੋਣ ਤੋਂ ਅੱਗੇ ਹੱਥ ਦੀ ਤਲੀ ਤੇ ਖ਼ੁਰਕ ਹੋਣ ਨੂੰ ਕਿਧਰੋਂ ਪੈਸਾ ਆਉਣ ਦੀ ਨਿਸ਼ਾਨੀ ਸਮਝਿਆ ਜਾਂਦਾ ਹੈ। ਮੂੰਗੇ, ਨਗ, ਪੱਥਰ, ਧਾਗੇ ਤਵੀਤ ਪਾਉਣ ਨਾਲ ਗ੍ਰਹਿਆਂ ਤੋਂ ਬਚਣ ਦਾ ਉਪਾਅ ਕੀਤਾ ਜਾਂਦਾ ਹੈ। ਬਨੇਰੇ ਉੱਤੇ ਕਾਂ ਬੋਲਣ ਨਾਲ ਕਿਸੇ ਮਹਿਮਾਨ ਦੇ ਆਉਣ ਦੀ ਸੂਚਨਾ ਸਮਝੀ ਜਾਂਦੀ ਹੈ। ਇਸੇ ਤਰ੍ਹਾਂ ਜਨਮ, ਵਿਆਹ ਅਤੇ ਮੌਤ ਦੇ ਅਹਿਮ ਮੌਕਿਆਂ ਉੱਤੇ ਵਹਿਮਾਂ ਭਰਮਾਂ ਦੀ ਪਾਲਣਾ ਕੀਤੀ ਜਾਂਦੀ ਹੈ। ਇਹਨਾਂ ਤੋਂ ਇਲਾਵਾ ਪਿੱਛੋਂ ਆਵਾਜ਼ ਮਾਰਨੀ, ਵੀਰਵਾਰ ਨੂੰ ਕੱਪੜੇ ਨਾ ਧੋਣਾ, ਨਿੱਛ ਮਾਰਨ ਤੇ ਕਿਸੇ ਵੱਲੋਂ ਯਾਦ ਕਰਨਾ, ਮੰਗਲਵਾਰ ਵਾਲ ਨਾ ਕਟਾਉਣਾ, ਸ਼ਨੀਵਾਰ ਲੋਹਾ ਤੇ ਤੇਲ ਨਾ ਖਰੀਦਣਾ, ਰਾਤ ਨੂੰ ਝਾੜੂ ਨਾ ਲਗਾਉਣਾ, 13 ਦੇ ਅੰਕ ਨੂੰ ਅਸ਼ੁਭ ਮੰਨਣਾ, ਹਵਨ ਯੱਗ ਕਰਵਾਉਣ ਨਾਲ ਮੀਂਹ ਪੈਣਾ, ਮਹੂਰਤ ਕਢਵਾਉਣਾ, ਕੈਂਚੀ ਖੜਕਾਉਣੀ, ਰਾਤ ਨੂੰ ਮੰਜੀ ਦੀ ਪੈਂਦ ਕਸਣੀ, ਮੰਜੀ ਉਲਟ ਖੜ੍ਹੀ ਕਰਨੀ ਤੇ ਵੱਖ਼-ਵੱਖ਼ ਦਿਨਾਂ ਦੇ ਵਰਤ ਰੱਖਣ ਨਾਲ ਮੰਨਤ ਪੂਰੀ ਹੋਣੀ ਆਦਿ ਕੁਝ ਅਜਿਹੇ ਵਹਿਮ ਭਰਮ ਹਨ ਜਿਨ੍ਹਾਂ ਨੂੰ ਮੰਨਣ ਪਿੱਛੇ ਕੋਈ ਤਰਕ ਜਾਂ ਦਲੀਲ ਨਹੀਂ ਹੈ। ਉਪਰੋਕਤ ਸਭ ਤਰ੍ਹਾਂ ਦੇ ਵਹਿਮ ਮਨੁੱਖ਼ ਦੇ ਆਲੇ ਦੁਆਲੇ ਦੇ ਮਾਹੌਲ, ਗੈਰ ਵਿਗਿਆਨਕ ਸਿੱਖਿਆ ਤੇ ਉਸ ਦੇ ਆਪਣੇ ਮਨ ਦੀ ਉਪਜ ਵਜੋਂ ਹੋਂਦ ਵਿੱਚ ਆਏ ਹਨ। ਸਭ ਤੋਂ ਵੱਧ ਦੁੱਖ਼ ਦੀ ਗੱਲ ਇਹ ਹੈ ਕਿ ਇਹ ਫ਼ੋਕੇ ਭਰਮ ਪੜ੍ਹੇ ਲਿਖੇ ਸਮਝੇ ਜਾਂਦੇ ਪਰਿਵਾਰਾਂ ਵੱਲੋਂ ਅੱਖਾਂ ਮੀਟ ਕੇ ਪੀੜ੍ਹੀ ਦਰ ਪੀੜ੍ਹੀ ਅਪਣਾਏ ਜਾ ਰਹੇ ਹਨ। ਦਰਅਸਲ ਸਾਡੇ ਦੇਸ਼ ਦੇ ਬਹੁ ਗਿਣਤੀ ਲੋਕਾਂ ਦੀ ਮਾਨਸਿਕਤਾ ਧਾਰਮਿਕ ਹੋਣ ਕਰਕੇ ਉਹਨਾਂ ਵਿੱਚ ਸ਼ਰਧਾ, ਵਿਸ਼ਵਾਸ ਤੇ ਭੇਡ ਚਾਲ ਬਹੁਤ ਜ਼ਿਆਦਾ ਭਾਰੂ ਹਨ। ਭਾਵੇਂ ਇਹਨਾਂ ਨੂੰ ਨਾ ਮੰਨਣ ਨਾਲ ਕਿਸੇ ਤਰ੍ਹਾਂ ਦਾ ਕੋਈ ਸਿੱਧਾ ਨੁਕਸਾਨ ਜਾਪਦਾ ਪ੍ਰਤੀਤ ਨਹੀਂ ਹੁੰਦਾ ਪਰ ਬਹੁ ਗਿਣਤੀ ਅੰਧ ਵਿਸ਼ਵਾਸੀ ਲੋਕ ਇਹਨਾਂ ਵਹਿਮਾਂ ਤੋਂ ਛੁਟਕਾਰਾ ਹਾਸਲ ਕਰਨ ਦਾ ਸਾਹਸ ਹੀ ਨਹੀਂ ਰੱਖਦੇ। ਇਸ ਦੀ ਮੁੱਖ਼ ਵਜ੍ਹਾ ਇਹ ਹੈ ਕਿ ਇਹਨਾਂ ਸਾਰੇ ਵਹਿਮਾਂ ਭਰਮਾਂ ਤੇ ਅੰਧ ਵਿਸ਼ਵਾਸਾਂ ਨੂੰ ਪ੍ਰਚੱਲਿਤ ਕਰਨ ਵਿੱਚ ਢੋਂਗੀ ਬਾਬਿਆਂ, ਮੁਲਾਣਿਆਂ, ਤਾਂਤਰਿਕਾਂ ਤੇ ਜੋਤਿਸ਼ੀਆਂ ਦਾ ਵਿਸ਼ੇਸ਼ ਹੱਥ ਹੁੰਦਾ ਹੈ। ਲੋਕਾਂ ਦੀ ਹੱਕ ਹਲਾਲ ਦੀ ਕਮਾਈ ਉੱਤੇ ਐਸ਼ ਕਰਨ ਵਾਲੀ ਇਸ ਵਿਹਲੜ ਜਮਾਤ ਦਾ ਮੁੱਖ਼ ਮਕਸਦ ਭੋਲੀ ਭਾਲੀ ਜਨਤਾ ਨੂੰ ਭਰਮਾਂ ਤੇ ਅੰਧ ਵਿਸ਼ਵਾਸਾਂ ਤੋਂ ਉਹਨਾਂ ਨੂੰ ਹੋਣ ਵਾਲੇ ਖ਼ਤਰਿਆਂ ਦਾ ਡਰਾਵਾ ਦੇ ਕੇ ਆਪਣੀ ਲੁੱਟ ਨੂੰ ਲਗਾਤਾਰ ਜਾਰੀ ਰੱਖਣਾ ਹੈ। ਸਾਡੇ ਦੇਸ਼ ਵਿੱਚ ਅਖੌਤੀ ਚਮਤਕਾਰ ਫ਼ੈਲਾਉਣ ਦਾ ਮੁੱਖ਼ ਸ੍ਰੋਤ ਧਰਮ ਤੇ ਜੋਤਿਸ਼ ਸ਼ਾਸਤਰ ਹਨ। ਬਹੁ ਗਿਣਤੀ ਲੋਕ ਅੰਧ ਵਿਸ਼ਵਾਸੀ ਹੋਣ ਕਰਕੇ ਜਨਮ ਕੁੰਡਲੀਆਂ, ਜਨਮ ਟੇਵਿਆਂ ਤੇ ਰਾਸ਼ੀਫ਼ਲ ਵਿੱਚ ਅੰਨ੍ਹਾ ਯਕੀਨ ਕਰਦੇ ਹਨ। ਆਪਣੇ ਸਾਰੇ ਕੰਮ ਖ਼ਾਸ ਕਰਕੇ ਵਿਆਹ ਸ਼ਾਦੀ ਦੇ ਮੌਕੇ ਤੇ ਲੜਕੇ, ਲੜਕੀ ਦੀ ਜਨਮ ਕੁੰਡਲੀ ਮਿਲਾਉਂਦੇ ਹਨ। ਵਿਆਹਾਂ ਦੇ ਮਹੂਰਤ ਕਢਵਾਉਂਦੇ ਹਨ ਪਰ ਜਦੋਂ ਵਿਆਹ ਦੇ ਮੌਕੇ ਹੀ ਕੋਈ ਹਾਦਸਾ ਵਾਪਰ ਜਾਂਦਾ ਹੈ ਜਾਂ ਵਿਆਹ ਤੋਂ ਬਾਅਦ ਨਵੇਂ ਵਿਆਹੇ ਜੋੜੇ ਵਿੱਚ ਅਣਬਣ ਹੋਣ ਤੇ ਥਾਣੇ ਕਚਿਹਰੀ ਵਿੱਚ ਰੁਲਣ ਤੇ ਤਲਾਕ ਲੈਣ ਤੱਕ ਦੀ ਨੌਬਤ ਵੀ ਆ ਜਾਂਦੀ ਹੈ। ਸਪਸ਼ਟ ਹੈ ਕਿ ਜਨਮ ਟੇਵੇ ਬਣਾਉਣ ਤੇ ਮਿਲਾਉਣ ਪਿੱਛੇ ਕੋਈ ਤਰਕ ਮੌਜੂਦ ਨਹੀਂ ਹੈ ਸਿਰਫ਼ ਵਿਹਲੜ ਲੋਕਾਂ ਦੀ ਭੋਲੇ ਭਾਲੇ ਲੋਕਾਂ ਨੂੰ ਲੁੱਟਣ ਦੀ ਇੱਕ ਸਾਜਿਸ਼ ਹੈ।

ਪ੍ਰਾਚੀਨ ਮਨੁੱਖ਼ ਵਿੱਚ ਵਿਗਿਆਨਕ ਸੋਚ ਜਾਂ ਖ਼ੋਜੀ ਮਾਨਸਿਕਤਾ ਦੀ ਘਾਟ ਕਾਰਣ ਉਹ ਕੁਦਰਤੀ ਜਾਂ ਗੈਰ ਕੁਦਰਤੀ ਘਟਨਾਵਾਂ ਦੇ ਵਾਪਰਨ ਦੇ ਕਾਰਣ ਨਹੀਂ ਸੀ ਜਾਣਦੇ ਇਸ ਲਈ ਉਸ ਨੇ ਆਪਣੇ ਆਲੇ ਦੁਆਲੇ ਵਾਪਰਨ ਵਾਲੀਆਂ ਚੰਗੀਆਂ ਮਾੜੀਆਂ ਘਟਨਾਵਾਂ ਨੂੰ ਸ਼ੁਭ-ਅਸ਼ੁਭ ਦੇ ਵਹਿਮਾਂ ਭਰਮਾਂ ਨਾਲ ਜੋੜ ਲਿਆ। ਇਹੋ ਕਾਰਣ ਹੈ ਕਿ ਉਪਰੋਕਤ ਸਭ ਤਰ੍ਹਾਂ ਦੇ ਵਹਿਮ ਭਰਮ ਪੀੜ੍ਹੀ ਦਰ ਪੀੜ੍ਹੀ ਸਫ਼ਰ ਕਰਦੇ ਹੋਏ ਅੱਜ ਵੀ ਸਾਡੇ ਲੋਕਾਂ 'ਚ ਪ੍ਰਚੱਲਿਤ ਹਨ। ਧਾਰਮਿਕ ਅੰਧ ਵਿਸ਼ਵਾਸ ਜਿਵੇਂ ਭੂਤ-ਪ੍ਰੇਤ, ਸਵਰਗ-ਨਰਕ, ਯਮਰਾਜ, ਰੂਹਾਂ,ਅਗਲਾ ਪਿਛਲਾ ਜਨਮ, ਪੁਨਰ ਜਨਮ, 84 ਲੱਖ ਜੂਨਾਂ ਤੇ ਆਤਮਾ ਨੂੰ ਕਮਜ਼ੋਰ ਮਾਨਸਿਕਤਾ ਵਾਲੇ ਲੋਕ ਸਦੀਆਂ ਤੋਂ ਡਰ ਕਾਰਣ ਹੀ ਅਪਣਾਈ ਬੈਠੇ ਹਨ। ਜਦਕਿ ਦੁਨੀਆਂ ਵਿੱਚ ਅੱਜ ਤੱਕ ਇਹਨਾ ਦੀ ਕੋਈ ਹੋਂਦ ਸਥਾਪਿਤ ਨਹੀਂ ਹੋ ਸਕੀ।



ਵਹਿਮਾਂ ਭਰਮਾਂ ਦੇ ਪ੍ਰਚੱਲਿਤ ਹੋਣ ਦਾ ਇੱਕ ਕਾਰਣ ਇਹ ਵੀ ਹੈ ਕਿ ਸਾਡੇ ਸਿੱਖਿਆ ਪਾਠ ਕਰਮ ਵਿੱਚ ਰੂੜੀਵਾਦੀ ਤੇ ਅੰਧਵਿਸ਼ਵਾਸੀ ਵਿਸ਼ਿਆਂ ਨੂੰ ਜ਼ਿਆਦਾ ਪੜ੍ਹਾਇਆ ਜਾਂਦਾ ਹੈ ਜਦਕਿ ਵਿਗਿਆਨਕ ਦ੍ਰਿਸ਼ਟੀਕੋਣ ਪ੍ਰਫੁੱਲਿਤ ਕਰਨ ਵਾਲੀ ਸਿੱਖਿਆ ਤੋਂ ਸੰਕੋਚ ਕੀਤਾ ਜਾਂਦਾ ਹੈ। ਪਿਛਲੀ ਭਾਜਪਾ ਸਰਕਾਰ ਨੇ ਤਾਂ ਸਿੱਖਿਆ ਦੇ ਭਗ਼ਵੇਂਕਰਨ ਦੀ ਨੀਤੀ ਲਾਗੂ ਕਰਦਿਆਂ ਜੋਤਿਸ਼ ਨੂੰ ਇੱਕ ਵੱਖ਼ਰੇ ਵਿਸ਼ੇ ਵਜੋਂ ਪੜ੍ਹਾਏ ਜਾਣ ਦੇ ਆਦੇਸ਼ ਵੀ ਜਾਰੀ ਕੀਤੇ ਸਨ। ਜਿਸ ਤੋਂ ਸਹਿਜੇ ਹੀ ਇਹ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਸਾਡੇ ਹੁਕਮਰਾਨ ਦੇਸ਼ ਦੇ ਲੋਕਾਂ ਵਿੱਚ ਵਿਗਿਆਨਕ ਦ੍ਰਿਸ਼ਟੀਕੋਣ ਦੇ ਪਸਾਰ ਲਈ ਕਿੰਨੇ ਕੁ ਸੰਜੀਦਾ ਹਨ? ਜਿਸ ਵਿਦਿਆਰਥੀ ਦੇ ਦਿਮਾਗ਼ ਵਿੱਚ ਸ਼ੁਰੂ ਤੋਂ ਹੀ ਇਹ ਬਿਠਾ ਦਿੱਤਾ ਜਾਵੇ ਕਿ ਹੱਥ ਦੀਆਂ ਲਕੀਰਾਂ, ਰਾਸ਼ੀ ਫਲ, ਗ੍ਰਹਿ ਚਾਲ, ਜਨਮ ਕੁੰਡਲੀ ਤੇ ਕਿਸਮਤ ਅਨੁਸਾਰ ਹੀ ਕੋਈ ਵਿਅਕਤੀ ਅੱਗੇ ਵਧ ਸਕਦਾ ਹੈ ਤੇ ਹਿੰਮਤ, ਮਿਹਨਤ ਤੇ ਇਰਾਦੇ ਨਾਲ ਕਿਸਮਤ ਨੂੰ ਨਹੀਂ ਬਦਲਿਆ ਜਾ ਸਕਦਾ ਤਾਂ ਅਜਿਹੀ ਸਮਝ ਵਾਲੇ ਵਿਦਿਆਰਥੀ ਦੇਸ਼ ਦੇ ਭਵਿੱਖ਼ ਨੂੰ ਸੰਵਾਰਨ ਵਿੱਚ ਕਿੰਨਾ ਕੁ ਯੋਗਦਾਨ ਪਾਉਣਗੇ, ਇਹ ਸਹਿਜੇ ਹੀ ਸਮਝ ਆਉਂਦਾ ਹੈ।

ਮੀਡੀਏ ਦਾ ਇੱਕ ਵੱਡਾ ਹਿੱਸਾ ਅੰਧ ਵਿਸ਼ਵਾਸਾਂ ਤੇ ਅਖੌਤੀ ਚਮਤਕਾਰਾਂ ਨੂੰ ਲੋਕ ਮਨਾਂ 'ਚ ਬਿਠਾਉਣ ਲਈ ਬਹੁਤ ਹੱਦ ਤੱਕ ਜ਼ਿੰਮੇਵਾਰ ਕਿਹਾ ਜਾ ਸਕਦਾ ਹੈ। ਅਖੌਤੀ ਬਾਬਿਆਂ, ਤਾਂਤਰਿਕਾਂ ਤੇ ਜੋਤਿਸ਼ੀਆਂ ਵੱਲੋਂ ਫ਼ੈਲਾਏ ਜਾਂਦੇ ਅੰਧ ਵਿਸ਼ਵਾਸਾਂ ਦੀ ਝੂਠੀ ਇਸ਼ਤਿਹਾਰ ਬਾਜੀ ਕਰਨ ਵਿੱਚ ਮੀਡੀਆ ਦਾ ਕੋਈ ਜਵਾਬ ਨਹੀਂ। ਅਖ਼ਬਾਰ ਹੋਵੇ ਜਾਂ ਮੈਗ਼ਜੀਨ ਤੇ ਜਾਂ ਫਿਰ ਟੈਲੀਵਿਜ਼ਨ ਸਾਰੇ ਹੀ ਆਪਣੇ ਵੱਲੋਂ ਲੋਕਾਈ ਨੂੰ ਅੰਧ ਵਿਸ਼ਵਾਸਾਂ 'ਚ ਫਸਾਉਣ ਤੇ ਤੁਲੇ ਹੋਏ ਹਨ। ਅਖ਼ਬਾਰਾਂ ਤੇ ਟੀਵੀ ਚੈਨਲਾਂ ਉੱਪਰ ਰੋਜ਼ਾਨਾ ਆਉਂਦੇ ਰਾਸ਼ੀਫਲ ਤੇ ਜੋਤਿਸ਼ੀਆਂ ਦੇ ਇੰਟਰਵਿਊ ਲੋਕਾਂ ਨੂੰ ਗੁੰਮਰਾਹ ਕਰਦੇ ਹਨ। ਟੈਲੀਵਿਜ਼ਨ ਪ੍ਰੋਗਰਾਮਾਂ ਵਿੱਚ ਕਾਲ ਕਪਾਲ ਮਹਾਕਾਲ, ਸ਼ਕਤੀਮਾਨ, ਫਿਰ ਕੋਈ ਹੈ, ਮਾਨੋ ਯਾ ਨਾ ਮਾਨੋ ਵਰਗੇ ਕਥਿਤ ਭੂਤਾਂ ਪ੍ਰੇਤਾਂ ਤੇ ਭਟਕਦੀਆਂ ਆਤਮਾਵਾਂ ਸਬੰਧੀ ਅਨੇਕਾਂ ਪ੍ਰੋਗਰਾਮ ਤੇ ਲੜੀਵਾਰ ਔਰਤਾਂ, ਬੱਚਿਆਂ ਤੇ ਹੋਰ ਲੋਕਾਂ ਦੇ ਮਨਾਂ ਤੇ ਬਹੁਤ ਬੁਰਾ ਪ੍ਰਭਾਵ ਪਾ ਰਹੇ ਹਨ ਕੁਝ ਟੀਵੀ ਚੈਨਲ ਤਾਂ ਲੋਕਾਂ ਨੂੰ ਆਪਣੀਆਂ ਹਰ ਤਰ੍ਹਾਂ ਦੀਆਂ ਸਮੱਸਿਆਵਾਂ ਤੇ ਬਿਮਾਰੀਆਂ ਦੇ ਖ਼ਾਤਮੇ ਲਈ ਵਿਸ਼ੇਸ਼ ਕਿਸਮ ਦੇ ਚਮਤਕਾਰੀ ਨਗ਼, ਰੁਦਰਾਕਸ਼ ਤੇ ਧਾਗੇ ਤਵੀਤ ਪਾਉਣ ਦੀਆਂ 'ਨੇਕ ਸਲਾਹਾਂ' ਵੀ ਦਿੰਦੇ ਹਨ। ਸਾਡੀ ਤਰਾਸਦੀ ਇਹ ਹੈ ਕਿ ਸਮਾਜ ਦਾ ਸਭ ਤੋਂ ਵੱਧ ਪੜ੍ਹਿਆ ਲਿਖਿਆ ਵਰਗ ਜਿਵੇਂ ਅਧਿਆਪਕ, ਵਕੀਲ, ਡਾਕਟਰ, ਜੱਜ, ਇੰਜੀਨੀਅਰ, ਪ੍ਰਸ਼ਾਸ਼ਨਿਕ ਅਧਿਕਾਰੀ, ਪੱਤਰਕਾਰ ਤੇ ਬੁੱਧੀਜੀਵੀ ਲੋਕ ਜੋ ਇੱਕ ਵਿਕਸਿਤ ਸਮਾਜ ਦੇ ਮੁੱਖ਼ ਉਸਰੱਈਏ ਕਹੇ ਜਾ ਸਕਦੇ ਹਨ ਉਹ ਖ਼ੁਦ ਹੀ ਅੰਧ ਵਿਸ਼ਵਾਸਾਂ ਵਿੱਚ ਫਸ ਕੇ ਅਖੌਤੀ ਬਾਬਿਆਂ ਤੇ ਤਾਂਤਰਿਕਾਂ ਮੂਹਰੇ ਨੱਕ ਰਗੜਦੇ ਵੇਖੇ ਜਾ ਸਕਦੇ ਹਨ। ਇਸ ਦਾ ਆਮ ਲੋਕਾਂ ਤੇ ਵੀ ਬੁਰਾ ਪ੍ਰਭਾਵ ਪੈਂਦਾ ਹੈ। ਲੋਕ ਆਪਣੀਆਂ ਸਮੱਸਿਆਵਾਂ ਦੇ ਅਸਲੀ ਹੱਲ ਖੋਜਣ ਦੀ ਬਜਾਏ ਇਸ ਗਲਤ ਰਾਹ ਤੇ ਤੁਰ ਪੈਂਦੇ ਹਨ।

ਫ਼ਿਕਰਮੰਦੀ ਇਸ ਗੱਲ ਦੀ ਹੈ ਕਿ ਹਰ ਤਰ੍ਹਾਂ ਦੇ ਵਹਿਮ ਭਰਮ ਤੇ ਅੰਧ ਵਿਸ਼ਵਾਸ ਸਾਡਾ ਮਾਨਸਿਕ ਵਿਕਾਸ ਹੀ ਨਹੀਂ ਰੋਕਦੇ ਬਲਕਿ ਦੇਸ਼ ਦੀ ਤਰੱਕੀ ਤੇ ਵਿਕਾਸ ਵਿੱਚ ਵੀ ਰੁਕਾਵਟ ਬਣਦੇ ਹਨ। ਭਾਵੇਂ ਸਾਡੇ ਸੰਵੀਧਾਨ ਦੀ ਧਾਰਾ 51 ਏ.(ਐੱਚ) ਵਿੱਚ ਹਰ ਭਾਰਤੀ ਨਾਗਰਿਕ ਨੂੰ ਆਪਣੇ ਜੀਵਨ ਵਿੱਚ ਵਿਗਿਆਨਕ ਦ੍ਰਿਸ਼ਟੀਕੋਣ ਅਪਨਾਉਣ, ਇਨਸਾਨੀਅਤ ਦੀ ਭਾਵਨਾ ਰੱਖਣ ਤੇ ਆਪਣੇ ਆਲੇ ਦੁਆਲੇ ਵਾਪਰਨ ਵਾਲੇ ਵਰਤਾਰਿਆਂ ਨੂੰ ਜਾਨਣ ਤੇ ਉਸ ਵਿੱਚ ਸੁਧਾਰ ਕਰਨ ਦਾ ਫਰਜ਼ ਅਪਨਾਉਣ ਦੀ ਤਾਕੀਦ ਕੀਤੀ ਗਈ ਹੈ ਪਰ ਅਚੇਤ ਸੁਚੇਤ ਸਾਡੇ ਮਨਾਂ ਵਿੱਚ ਸਦੀਆਂ ਤੋਂ ਘਰ ਕਰੀ ਬੈਠੇ ਅੰਧ ਵਿਸ਼ਵਾਸ ਸਾਨੂੰ ਸੁਧ ਨਹੀਂ ਲੈਣ ਦਿੰਦੇ। ਉਂਜ ਸਰਕਾਰਾਂ ਤੇ ਸਿਆਸਤਦਾਨ ਵੀ ਵਿਗਿਆਨਕ ਦ੍ਰਿਸ਼ਟੀਕੋਣ ਨੂੰ ਪ੍ਰਫੁੱਲਿਤ ਕਰਨ ਤੋਂ ਇਸ ਕਰਕੇ ਕੰਨੀ ਕਤਰਾਉਂਦੇ ਹਨ ਕਿਉਂਕਿ ਉਹਨਾਂ ਨੂੰ ਆਪਣੀ ਲੁੱਟ ਖਸੁੱਟ ਦੀ ਰਾਜਨੀਤੀ ਹੱਥੋਂ ਖੁਸਦੀ ਨਜ਼ਰ ਆਉਂਦੀ ਹੈ।

ਦੁਨੀਆਂ ਦੇ ਪ੍ਰਸਿੱਧ ਤਰਕਸ਼ੀਲ ਚਿੰਤਕ ਡਾ.ਅਬਰਾਹਮ ਟੀ. ਕਾਵੂਰ ਦਾ ਕਥਨ ਹੈ ਕਿ, 'ਜਿਹੜਾ ਮਨੁੱਖ਼ ਆਪਣੇ ਚਮਤਕਾਰਾਂ ਦੀ ਪੜਤਾਲ ਕਰਨ ਦੀ ਆਗਿਆ ਨਹੀਂ ਕਰਦਾ ਉਹ ਧੋਖ਼ੇਬਾਜ਼ ਹੁੰਦਾ ਹੈ ਜਿਸ ਵਿੱਚ ਚਮਤਕਾਰਾਂ ਦੀ ਪੜਤਾਲ ਕਰਨ ਦਾ ਹੌਂਸਲਾ ਨਹੀਂ ਹੁੰਦਾ ਉਹ ਬੁਜ਼ਦਿਲ ਹੁੰਦਾ ਹੈ ਤੇ ਜਿਹੜਾ ਪੜਤਾਲ ਕੀਤੇ ਤੋਂ ਬਿਨਾ ਵਿਸ਼ਵਾਸ ਕਰਦਾ ਹੈ ਉਹ ਲਾਈਲੱਗ ਹੁੰਦਾ ਹੈ।' ਇਸ ਲਈ ਸਾਨੂੰ ਵਹਿਮਾਂ ਭਰਮਾਂ ਤੇ ਅੰਧ ਵਿਸ਼ਵਾਸ਼ਾਂ ਨੂੰ ਵਿਗਿਆਨਕ ਨਜ਼ਰੀਏ ਤੋਂ ਪਰਖਣ ਤੇ ਸੱਚਾਈ ਸਾਹਮਣੇ ਲਿਆਉਣ ਦੀ ਆਦਤ ਪਾਉਣੀ ਚਾਹੀਦੀ ਹੈ। ਇਹ ਵਿਗਿਆਨਕ ਦ੍ਰਿਸ਼ਟੀਕੋਣ ਅਪਣਾ ਕੇ ਹੀ ਅਸੀਂ ਅੰਧ ਵਿਸ਼ਵਾਸਾਂ ਦਾ ਖ਼ਾਤਮਾ ਕਰ ਸਕਦੇ ਹਾਂ। ■

---

*ਸ.ਫਾ 23 ਦੀ ਬਾਕੀ*

(ਦੁਰਉਪਯੋਗ) ਅਲੈਗਜੈਂਡਰ ਲੇਟਵਿਨੇਨਕੋ ਉੱਪਰ ਹੀ ਕੀਤਾ ਗਿਆ ਪਰ ਇਸ ਦੀ ਜ਼ਹਿਰ ਦੀ ਪਹਿਲੀ ਸ਼ਿਕਾਰ ਸੀ 1950 ਦੇ ਦਹਾਕੇ ਵਿੱਚ ਇਰੀਨ ਜਊਲਿਸਟ ਕਿਊਰੀ (ਮੈਡਮ ਕਿਊਰੀ ਦੀ ਨੋਬਲ ਪੁਰਸਕਾਰ ਜੇਤੂ ਬੇਟੀ) ਜੋ ਪੋਲੋਨਿਯਮ ਦੇ ਇੱਕ ਵਾਰ ਸੇਵਨ ਵਿੱਚ ਹੀ ਜੀਵਨ ਤੋਂ ਹੱਥ ਧੋ ਬੈਠੀ ਸੀ। ਹਾਲਾਂਕਿ ਏਦਾਂ ਵੀ ਮੰਨਿਆ ਜਾ ਸਕਦਾ ਹੈ, ਫੇਫੜਿਆਂ ਦੇ ਕੈਂਸਰ ਤੋਂ ਮਰਨ ਵਾਲੇ ਜ਼ਿਆਦਾਤਰ ਲੋਕ ਆਪਣੇ ਫੇਫੜਿਆਂ ਵਿੱਚ ਮੌਜੂਦ ਪੋਲੋਨਿਯਮ ਦੁਆਰਾ ਛੱਡੇ ਗਏ ਐਲਫਾ ਕਣਾਂ ਦੇ ਕਾਰਣ ਉਤਪੰਨ ਫੇਫੜਿਆਂ ਦੇ ਕੈਂਸਰ ਤੋਂ ਹੀ ਗ੍ਰਸਤ ਹੋਏ ਹੋਣਗੇ, ਜਿਹੜੇ ਸ਼ਾਇਦ ਤੰਬਾਕੂ ਦੇ ਧੂੰਏ ਤੋਂ ਉਨ੍ਹਾਂ ਦੇ ਫੇਫੜਿਆਂ ਤੱਕ ਪਹੁੰਚੇ ਹੋਣੇ ਹਨ।

ਰੂਸ ਦੇ ਸਰਕਾਰੀ ਅੰਕੜੇ ਦੱਸਦੇ ਹਨ ਕਿ ਰੂਸ ਹਰ ਸਾਲ ਕਰੀਬ 80 ਗ੍ਰਾਮ ਪੋਲੋਨਿਯਮ ਬਣਾਉਂਦਾ ਹੈ ਤੇ ਉਸਦਾ ਮੁੱਖ਼ ਖਰੀਦਦਾਰ ਅਮਰੀਕਾ ਹੈ। ਇਹ ਰੇਡਿਓਐਕਟਿਵ ਪਦਾਰਥ ਤੰਬਾਕੂ ਵਿੱਚ ਵੀ ਹੈ ਤੇ ਸ਼ਾਇਦ ਸਾਡੇ ਖਾਣੇ ਵਿੱਚ ਵੀ। ਪੋਲੋਨਿਯਮ ਦਾ ਉਪਯੋਗ ਕਰਨ ਵਾਲਾ ਬੰਦਾ ਹੀ ਜਦੋਂ ਮਨੁਖਤਾ ਭੁੱਲਣ ਲੱਗ ਗਿਆ ਹੈ ਤਾਂ ਇਸ ਦੁਰਲਭ ਧਾਤੂ ਦੇ ਵੀ ਅਣਮਨੁੱਖੀ ਰੂਪ ਸਾਹਮਣੇ ਆਉਣ ਲੱਗੇ ਹਨ। ਅੱਜ ਸਾਨੂੰ ਸੋਚਣਾ ਚਾਹੀਦਾ ਹੈ **ਕਿ ਕਦ** ਤੱਕ ਅਸੀਂ ਧਰਤੀ ਦੇ ਕੁਦਰਤੀ ਸਾਧਨਾਂ ਨੂੰ ਆਪਣੇ **ਹੀ ਨਾਸ਼ ਦੇ** ਲਈ ਪ੍ਰਯੋਗ ਕਰਦੇ ਰਹਾਂਗੇ, ਨਹੀਂ ਤਾਂ ਕੱਲ੍ਹ ਬਹੁਤ ਦੇਰ ਹੋ ਜਾਵੇਗੀ।

**ਪੇਸ਼ਕਸ਼ ਤੇ ਅਨੁਵਾਦ : ਕੁਲਵੰਤ ਕੌਰ, ਪਟਿਆਲਾ**

# ਮਰਦ ਅਤੇ ਔਰਤ ਦੀ ਅੰਤਰ-ਸ਼ਕਤੀ

ਯਸ਼ਪਾਲ

ਧਰਤੀ ਤੇ ਵਿਚਰ ਰਹੀਆਂ ਭਿੰਨ-ਭਿੰਨ ਜੀਵ ਨਸਲਾਂ ਦੇ ਨਰ ਤੇ ਮਾਦਾ ਜੀਵ ਅਤੇ ਮਾਨਵ ਜਾਤੀ ਅੰਦਰ ਮਰਦ ਤੇ ਔਰਤ ਦੀ ਸਰੀਰਕ ਬਣਤਰ ਤੇ ਤਾਕਤ ਪੱਖ਼ੋਂ ਸਪਸ਼ਟ ਅੰਤਰ ਦਿਸਦਾ ਹੈ। ਇਸ ਪੱਖ਼ੋਂ ਆਮ ਤੌਰ ਤੇ ਨਰ, ਮਾਦਾ ਨਾਲੋਂ ਸਰੀਰ ਪੱਖ਼ੋਂ ਵਧੇਰੇ ਤਾਕਤਵਰ ਹੁੰਦੇ ਹਨ। ਮਾਨਵ ਜਾਤੀ ਅੰਦਰ ਵੀ ਮਰਦ ਔਰਤ ਵਿਚਕਾਰ ਇਹ ਅੰਤਰ ਮੌਜੂਦ ਹੈ ਪ੍ਰੰਤੂ ਦੂਸਰੇ ਪਾਸੇ ਮਾਨਵ ਜਾਤੀ ਅੰਦਰ ਮਰਦ ਔਰਤ ਦੇ ਸੰਵੇਦਨਸ਼ੀਲ ਤੇ ਸਹਿਣਸ਼ੀਲ ਵਿਹਾਰ ਪੱਖੋਂ ਉਲਟ ਕਰਮ ਦਿਸਦਾ ਹੈ। ਔਰਤਾਂ ਮਰਦਾਂ ਨਾਲੋਂ ਵਧੇਰੇ ਸੰਵੇਦਨਸ਼ੀਲ ਤੇ ਸਹਿਣਸ਼ੀਲ ਹੁੰਦੀਆਂ ਹਨ ਉਹ ਆਪਣੇ ਆਲੇ ਦੁਆਲੇ ਵਾਪਰਦੀਆਂ ਘਟਨਾਵਾਂ ਪ੍ਰਤੀ ਵਧੇਰੇ ਸੰਵੇਦਨਸ਼ੀਲ ਹੋਣ ਦੇ ਨਾਲ-ਨਾਲ ਮਰਦਾਂ ਨਾਲੋਂ ਵਧੇਰੇ ਬਾਰੀਕੀ ਨਾਲ ਵੇਖ ਸਕਦੀਆਂ ਹਨ। ਔਰਤ ਮਰਦ ਦਾ ਇਹ ਲਿੰਗਕ ਵਿਵਹਾਰ ਵਖ਼ਰੇਵਾਂ ਕਿਉਂ ਹੈ? ਤੇ ਔਰਤ ਤੇ ਮਰਦ ਦੇ ਦਿਮਾਗ ਦੀ ਇਸ ਪੱਖ਼ੋਂ ਕੀ ਭਿੰਨਤਾ ਹੈ? ਜੀਵ ਵਿਗਿਆਨੀਆਂ ਤੇ ਮਨੋ ਵਿਗਿਆਨੀਆਂ ਨੇ ਆਪਣੀਆਂ ਖ਼ੋਜਾਂ ਰਾਹੀਂ ਇਸ ਦਾ ਉੱਤਰ ਲੱਭਣੇ ਦਾ ਯਤਨ ਕੀਤਾ ਹੈ। ਇਸ ਲਿੰਗਕ ਵਿਵਹਾਰ ਵਖ਼ਰੇਵੇਂ ਦਾ ਕਾਰਣ ਲੱਭਣ ਲਈ ਅਮਰੀਕਾ ਦੀ ਵਸ਼ਿੰਗਟਨ ਸਟੇਟ ਯੂਨੀਵਰਸਿਟੀ ਦੇ ਮਨੋਵਿਗਿਆਨ ਚਕਿਤਸਕ ਮਾਈਕਲ ਡੂਰੀਅਨ ਨੇ ਮਰਦਾਂ ਤੇ ਔਰਤਾਂ ਦੇ ਦਿਮਾਗਾਂ (ਮਗ਼ਜ਼ਾਂ) ਅੰਦਰ ਮੌਜੂਦ ਹਾਰਮੋਨਾਂ ਦਾ ਅਧਿਐਨ ਕੀਤਾ ਹੈ। ਅਧਿਐਨ ਉਪਰੰਤ ਉਸ ਨੇ ਇਹ ਸਿੱਟਾ ਕੱਢਿਆ ਹੈ ਕਿ ਮਰਦਾਂ ਤੇ ਔਰਤਾਂ ਦੇ ਦਿਮਾਗਾਂ ਅੰਦਰ ਮੌਜੂਦ ਹਾਰਮੋਨਾਂ ਤੇ ਪੈਪਟਾਈਡਾਂ ਦੇ ਪੱਧਰ ਦਾ ਅੰਤਰ ਹੁੰਦਾ ਹੈ। ਉਸ ਨੇ ਇਹ ਅੰਤਰ ਲੱਭਣ ਲਈ ਦਿਮਾਗਾਂ ਦੀ MIR (Megnatic Renonance Imaging) ਅਤੇ PET (Position Emission Tomography) ਦਾ ਅਧਿਐਨ ਕੀਤਾ ਤੇ ਵਿਸ਼ੇਸ਼ ਕਰਕੇ ਦਿਮਾਗ਼ ਦੇ ਉਸ ਖ਼ੇਤਰ ਦਾ ਵੀ ਜਿਹੜਾ ਭਾਵਨਾਵਾਂ ਦਾ ਕੇਂਦਰ ਹੈ। ਆਪਣੇ ਅਧਿਐਨ ਰਾਹੀਂ ਉਸ ਨੇ ਇਹ ਪਤਾ ਲਗਾਇਆ ਕਿ ਔਰਤ ਮਰਦ ਦੇ ਇਸ ਸਮੁੱਚੇ ਲਿੰਗਕ ਵਿਵਹਾਰ ਅੰਤਰ ਲਈ ਆਕਸੀਟਾਸਿਨ (Oxytocin) ਅਤੇ ਸਿਰੋਟੋਨਿਨ (Serotonin) ਹਾਰਮੋਨਾਂ ਦੇ ਪੱਧਰਾਂ ਦੀ ਭਿੰਨਤਾ ਹੀ ਜ਼ਿੰਮੇਵਾਰ ਹੈ। ਔਰਤਾਂ ਦੇ ਦਿਮਾਗ਼ ਅੰਦਰ ਮੌਜੂਦ ਆਕਸੀਟਾਸਿਨ ਹਾਰਮੋਨ ਕਾਰਣ ਬੱਚਿਆਂ ਤੇ ਪਰਿਵਾਰ ਪ੍ਰਤੀ ਭਾਵੁਕ ਤੰਦਾਂ ਪਨਪਦੀਆਂ ਹਨ ਜਦਕਿ ਸ਼ਾਂਤ ਤੇ ਸਹਿਣਸ਼ੀਲ ਵਿਵਹਾਰ ਲਈ ਸਿਰੋਟੋਨਿਨ ਹਾਰਮੋਨ ਜ਼ਿੰਮੇਵਾਰ ਹੁੰਦਾ ਹੈ ਜਿਸ ਦਾ ਤਾਰਕਿਕ ਸਿੱਟਾ ਇਹ ਨਿਕਲਦਾ ਹੈ ਕਿ ਮਰਦਾਂ ਦੇ ਦਿਮਾਗ਼ ਔਰਤਾਂ ਦੇ ਦਿਮਾਗ ਨਾਲੋਂ ਘੱਟ ਸੰਵੇਦੀ ਬਾਰੀਕੀਆਂ ਨੂੰ ਦੇਖਦਾ ਤੇ ਸਮਝਦਾ ਹੈ। ਇਸੇ ਅੰਤਰ ਕਾਰਣ ਹੀ ਘਰ ਅੰਦਰ ਫਰਨੀਚਰ ਉੱਪਰ ਪਿਆ ਮਿੱਟੀ ਘੱਟਾ ਮਰਦ ਨੂੰ ਨਹੀਂ ਦਿਸਦਾ ਜਦਕਿ ਔਰਤ ਨੂੰ ਉਹ ਝੱਟ ਨਜ਼ਰੀਂ ਪੈ ਜਾਂਦਾ ਹੈ। ਮਰਦ ਔਰਤ ਨੂੰ ਅਕਸਰ ਹੀ ਆਖ਼ਦਾ ਹੈ, 'ਤੈਨੂੰ ਪਤਾ ਨਹੀਂ ਇਹ ਕਿਵੇਂ ਦਿਸ ਪੈਂਦਾ ਹੈ।' ਇਸ ਤੋਂ ਬਿਨਾ ਮਰਦਾਂ ਦੇ ਦਿਮਾਗ਼ ਅੰਦਰ ਮੌਜੂਦ ਹਾਰਮੋਨ ਟੈਸਟੋਸਟੈਰੋਨ (Testosteron) ਉਹਨਾਂ ਅੰਦਰ ਮੁਕਾਬਲੇ ਵਾਲੇ ਵਰਗ ਸਮੂਹ ਬਣਾਉਣ ਦੀ ਅਤੇ ਆਪਣੀ ਹੈਸੀਅਤ ਤੇ ਹੋਂਦ ਨੂੰ ਦਰਸਾਉਣ ਦੀ ਪ੍ਰਵਿਰਤੀ ਪੈਦਾ ਕਰਦਾ ਹੈ। ਅਜਿਹਾ ਹੀ ਵਿਵਹਾਰਕ ਅੰਤਰ, ਮਾਨਵ ਜਾਤੀ ਦੇ ਪੂਰਵਜ਼ ਚਿੰਪੈਂਜ਼ੀਆਂ ਅੰਦਰ ਦੇਖਿਆ ਜਾਂਦਾ ਹੈ। ਇਸ ਦਾ ਅਧਿਐਨ ਮਹਾਨ ਜੀਵ ਵਿਗਿਆਨੀ ਜੈਮ ਗੁਡੈਲ ਨੇ ਕੀਤਾ ਹੈ। ਜਿਸ ਨੇ ਇਸ ਸਬੰਧੀ 'ਮਨੁੱਖ਼ ਦੇ ਪ੍ਰਛਾਵੇਂ' ਨਾਂ ਦੀ ਸ਼ਾਨਦਾਰ ਪੁਸਤਕ ਲਿਖੀ ਹੈ। ਚਿੰਪੈਂਜ਼ੀ ਜਾਤੀ ਅੰਦਰ ਵੀ ਮਾਦਾ ਚਿੰਪੈਂਜ਼ੀ ਹੀ ਪਰਿਵਾਰ ਦੇ ਸਾਰੇ ਜਰੂਰੀ ਕੰਮ ਕਾਜ ਪੂਰੇ ਕਰਦੀ ਹੈ। ਸ਼ੁਗਲ ਵਜੋਂ ਜੇ ਮਰਦਾਂ ਅੰਦਰ ਵੀ ਟੀਕੇ ਰਾਹੀਂ ਆਕਸੀਟਾਸਿਨ ਹਾਰਮੋਨ ਦਾਖ਼ਲ ਕੀਤਾ ਜਾਏ ਤਾਂ ਉਹਨਾਂ ਅੰਦਰ ਵੀ ਪਰਿਵਾਰ ਪ੍ਰਤੀ ਭਾਵੁਕ ਤੰਦਾਂ ਉਵੇਂ ਹੀ ਪਨਪਣ ਲੱਗ ਜਾਣਗੀਆਂ ਤੇ ਉਹ ਵੀ ਪਰਿਵਾਰ ਨਾਲ ਜੁੜੇ ਰੋਜ਼ਾਨਾ ਦੇ ਕਾਰਜਾਂ ਦਾ ਬੋਝ ਚੁੱਕਣ ਲੱਗ ਪੈਣਗੇ।

**ਔਰਤਾਂ ਵਧੇਰੇ 'ਤਕੜੇ ਦਿਲ' ਵਾਲੀਆਂ ਕਿਉਂ ? :** ਇਸ ਤੋਂ ਬਿਨਾ ਲਿਵਰਪੂਲ ਮੂਰਜ ਯੂਨੀਵਰਸਿਟੀ ਦੇ ਸੈੱਲ ਤੇ ਅਣੂ ਖੇਡ ਵਿਗਿਆਨ ਦੇ ਪ੍ਰੋ.ਡੇਵਿਡ ਤੇ ਉਸ ਦੀ ਟੀਮ ਵੱਲੋਂ 18 ਤੋਂ 80 ਸਾਲ ਦੇ 250 ਮਰਦ ਤੇ ਔਰਤਾਂ ਉੱਪਰ ਕੀਤੇ ਅਧਿਐਨ ਦੀ ਇੱਕ ਰਿਪੋਰਟ ਅਨੁਸਾਰ 18 ਤੋਂ 70 ਸਾਲ ਦੀ ਉਮਰ ਦੌਰਾਨ ਮਰਦਾਂ ਦਾ ਦਿਲ ਔਰਤਾਂ ਦੇ ਦਿਲ ਨਾਲੋਂ 20 ਤੋਂ 25 ਪ੍ਰਤੀਸ਼ਤ ਤੱਕ ਕਮਜ਼ੋਰ ਪੈ ਜਾਂਦਾ ਹੈ। ਇਹ ਵਿਅਕਤੀ ਦੀ ਤੰਦਰੁਸਤੀ ਤੇ ਲੰਮੀ ਉਮਰ ਉੱਪਰ ਸਿੱਧੇ ਤੌਰ ਤੇ ਅਸਰ ਅੰਦਾਜ਼ ਹੁੰਦੀ ਹੈ। ਇਸੇ ਲਈ ਮਰਦ ਔਰਤਾਂ ਨਾਲੋਂ ਪਹਿਲਾਂ ਬੁੱਢੇ ਹੋ ਜਾਂਦੇ ਹਨ। ਅਧਿਐਨ ਨੇ ਇਹ ਵੀ ਦਿਖਾਇਆ ਹੈ ਕਿ ਔਰਤਾਂ ਅੰਦਰ ਮੌਜੂਦ ਹਾਰਮੋਨ ਐਸਟ੍ਰੋਜਨ ਉਹਨਾਂ ਨੂੰ ਮਰਦਾਂ ਦੇ ਮੁਕਾਬਲੇ ਦਿਲ ਦੇ ਦੌਰੇ ਤੋਂ ਵਧੇਰੇ ਸੁਰੱਖਿਅਤ ਰੱਖਦਾ ਹੈ ਪਰ ਇਹ ਸੁਰੱਖਿਆ ਔਰਤਾਂ ਦੀ ਮਾਂਹਵਾਰੀ ਬੰਦ ਹੋਣ (Menopause) ਤੋਂ ਬਾਅਦ ਖ਼ਤਮ ਹੋ ਜਾਂਦੀ ਹੈ ਕਿਉਂਕਿ ਉਸ ਤੋਂ ਬਾਅਦ ਔਰਤਾਂ ਅੰਦਰ ਐਸਟ੍ਰੋਜ਼ਨ ਦਾ ਪੱਧਰ ਘਟ ਜਾਂਦਾ ਹੈ। ਇਹ ਵੀ ਵੇਖਿਆ ਗਿਆ ਹੈ ਕਿ ਔਰਤਾਂ ਨੂੰ ਦਿਲ ਦੀ ਬਿਮਾਰੀ ਆਮ ਤੌਰ ਤੇ ਮਾਂਹਵਾਰੀ ਬੰਦ ਹੋਣ ਤੋਂ ਬਾਅਦ ਭਾਵ 40-45 ਸਾਲ ਦੀ ਉਮਰ ਤੋਂ ਬਾਅਦ ਹੀ ਹੁੰਦੀ ਹੈ।

**ਔਰਤਾਂ ਦੇ ਚਿਹਰੇ ਦੇ ਹਾਵ-ਭਾਵ ਵਧੇਰੇ ਯੋਗਤਾ ਨਾਲ ਪੇਸ਼ ਕਰਨ ਦੇ ਸਮਰੱਥ :** ਅਮਰੀਕਾ ਦੀ ਕੋਲੰਬੀਆ ਯੂਨੀਵਰਸਿਟੀ ਦੇ ਰਸਾਇਣ ਔਸ਼ਧੀ ਵਿਭਾਗ ਦੀ ਪ੍ਰੋ. ਮੇਰੀਆ ਲੇਗਾਟੋ ਨੇ ਆਪਣੀ ਪੁਸਤਕ 'ਮਰਦ ਯਾਦ ਕਿਉਂ ਨਹੀਂ ਰੱਖਦੇ ਤੇ ਔਰਤਾਂ ਭੁਲਦੀਆਂ ਕਿਉਂ ਨਹੀਂ?' ਵਿੱਚ ਔਰਤਾਂ ਤੇ ਮਰਦਾਂ ਦੇ ਦਿਮਾਗ ਦੀ ਬਨਾਵਟ-ਰਚਨਾ (Anotomy) ਦੀਆਂ ਕਈ ਭਿੰਨਤਾਵਾਂ ਬਾਰੇ ਤੇ ਉਹਨਾਂ ਦੇ ਵਿਵਹਾਰ ਸਬੰਧੀ ਵਖ਼ਰੇਵੇਂ ਬਾਰੇ ਦੱਸਿਆ ਹੈ ਜਿਹੜਾ ਅਕਸਰ ਹੀ ਵਿਆਹੇ ਜੋੜਿਆਂ ਅੰਦਰ ਵੇਖਿਆ ਜਾਂਦਾ ਹੈ। ਮਿਸਾਲ ਦੇ ਤੌਰ ਤੇ ਔਰਤਾਂ ਨੂੰ ਇਹ ਸ਼ਿਕਾਇਤ ਹੁੰਦੀ ਹੈ ਕਿ ਮਰਦ ਗੱਲ ਸੁਣਦੇ ਹੀ ਨਹੀਂ ਤੇ ਮਰਦ ਇਹ ਦਾਅਵਾ ਕਰਦੇ ਹਨ ਕਿ ਔਰਤਾਂ ਬੋਲਣੋਂ ਹੀ ਨਹੀਂ ਹਟਦੀਆਂ।

ਲੇਗਾਟੋ ਅਨੁਸਾਰ ਮਰਦਾਂ ਵਿੱਚ ਕਿਸੇ ਭਾਸ਼ਾ ਨੂੰ ਤਰਤੀਬ ਦੇਣ ਦੀ ਕੁਸ਼ਲਤਾ ਤੇ ਉਹਨਾਂ ਨੂੰ ਕਹੀਆਂ ਗੱਲਾਂ ਨੂੰ ਸਮਝਣ ਦੀ ਯੋਗਤਾ 35 ਸਾਲ ਦੀ ਉਮਰ ਤੋਂ ਬਾਅਦ ਹੀ ਘਟਣੀ ਸ਼ੁਰੂ ਹੋ ਜਾਂਦੀ ਹੈ ਜਦਕਿ ਔਰਤਾਂ ਇਸ ਕਾਰਜ ਕੁਸ਼ਲਤਾ ਨੂੰ ਮਾਂਹਵਾਰੀ ਬੰਦ ਹੋਣ ਤੱਕ ਕਾਇਮ ਰੱਖ ਸਕਦੀਆਂ ਹਨ। ਔਰਤਾਂ, ਕਹੇ ਹੋਏ ਸ਼ਬਦ ਦਾ ਭਾਵ ਅਰਥ ਸੌਖਿਆਂ ਸਮਝ ਲੈਂਦੀਆਂ ਹਨ। ਔਰਤਾਂ ਚਿਹਰੇ ਦੇ ਹਾਵ ਭਾਵਾਂ ਨੂੰ ਮਰਦਾਂ ਨਾਲੋਂ ਵਧੇਰੇ ਚੰਗੀ ਤਰ੍ਹਾਂ ਤੇ ਠੀਕ ਢੰਗ ਨਾਲ ਪੇਸ਼

ਬਾਕੀ ਸਫ਼ਾ 28 'ਤੇ





# ਡੇਰਾਵਾਦ ਵਿਰੁੱਧ ਸੰਘਰਸ਼

ਅਭੈ ਸਿੰਘ

ਇਸ ਵਿਚ ਕੋਈ ਸ਼ੱਕ ਨਹੀਂ ਕਿ ਡੇਰਾਵਾਦ ਇਕ ਗੰਭੀਰ ਸਮਾਜਿਕ ਸਮੱਸਿਆ ਹੈ। ਇਹ ਲੋਕਾਂ ਨੂੰ ਅੰਧ ਵਿਸ਼ਵਾਸ ਤੇ ਵਿਅਕਤੀ ਪੂਜਾ ਦੀ ਦਲਦਲ ਵਿਚ ਫਸਾਉਂਦਾ ਹੈ। ਚੇਤੰਨ ਲੋਕਾਂ ਵੱਲੋਂ ਇਸ ਵਿਰੁੱਧ ਜਾਗਰੂਕਤਾ ਪੈਦਾ ਕਰਨੀ ਤੇ ਇਸ ਨੂੰ ਰੋਕਣ ਦੇ ਉਪਰਾਲੇ ਹੋਣੇ ਚਾਹੀਦੇ ਹਨ। ਇਸ ਵਿਰੁੱਧ ਸੰਘਰਸ਼ ਦੀ ਲੋੜ ਹੈ ਪਰ ਅਜਿਹਾ ਸੰਘਰਸ਼ ਤਦ ਹੀ ਕਾਮਯਾਬ ਹੋ ਸਕਦਾ ਹੈ ਜੇ ਉਹ ਸਮਝਦਾਰੀ ਵਾਲੇ ਵਿਹਾਰਕ ਤਰੀਕੇ ਨਾਲ ਚੱਲੇ। ਗ਼ਲਤ ਤਰੀਕਿਆਂ ਨਾਲ ਕੀਤੇ ਸੰਘਰਸ਼ ਦਾ ਲਾਭ ਘੱਟ ਤੇ ਨੁਕਸਾਨ ਜ਼ਿਆਦਾ ਹੁੰਦਾ ਹੈ। ਗਲਤ ਇਲਾਜ ਨਾਲ ਬੀਮਾਰੀ ਤਾਂ ਕੀ ਦੂਰ ਹੋਣੀ ਸਗੋਂ ਸਾਈਡ ਈਫੈਕਟ ਦੇ ਰੂਪ ਵਿੱਚ ਨਵੀਆਂ ਬਿਮਾਰੀਆਂ ਪੈਦਾ ਹੋ ਸਕਦੀਆਂ ਹਨ। ਅੱਜ ਪੰਜਾਬ ਵਿਚ ਡੇਰਾ ਸੱਚਾ ਸੌਦਾ ਵਿਰੁੱਧ ਸੰਘਰਸ਼ ਦੇ ਨਾਂ 'ਤੇ ਜੋ ਕੁਝ ਹੋ ਰਿਹਾ ਹੈ, ਲਗਦਾ ਇਹ ਹੈ ਕਿ ਨਿਸ਼ਾਨੇ ਉਪਰ ਡੇਰਾ ਨਹੀਂ ਕੁਝ ਹੋਰ ਹੈ। ਜੇ ਇਸ ਰੁਝਾਨ ਨੂੰ ਰੋਕਿਆ ਨਹੀਂ ਗਿਆ ਤਾਂ ਪੰਜਾਬ ਦੇ ਭਵਿੱਖ ਵਾਸਤੇ ਨਵੀਆਂ ਮੁਸੀਬਤਾਂ ਪੈਦਾ ਹੋ ਸਕਦੀਆਂ ਹਨ। ਸਾਲਾਂ ਦਰ ਸਾਲ ਜੜ੍ਹਾਂ ਫੈਲਾਈ ਬੈਠਾ ਡੇਰਾਵਾਦ ਇਕ ਝਟਕੇ ਨਾਲ ਪੁੱਟਿਆ ਨਹੀਂ ਜਾ ਸਕਦਾ। ਇਸ ਵਾਸਤੇ ਲੰਮਾ ਤੇ ਅਸੂਲੀ ਉਪਰਾਲਾ ਹੋਣਾ ਚਾਹੀਦਾ ਹੈ। ਸਭ ਤੋਂ ਪਹਿਲੀ ਗੱਲ ਇਹ ਕਿ ਜਿਸ ਨੂੰ ਅਸੀਂ ਅੰਧ ਵਿਸ਼ਵਾਸ ਕਹਿੰਦੇ ਹਾਂ, ਉਹ ਮੰਨਣ ਵਾਲਿਆਂ ਵਾਸਤੇ ਅੰਧ ਵਿਸ਼ਵਾਸ ਨਹੀਂ ਇਕ ਜਾਣਿਆ ਸਮਝਿਆ ਵਿਸ਼ਵਾਸ ਹੁੰਦਾ ਹੈ। ਉਹ ਇਸ ਨੂੰ ਅੰਤਿਮ ਸੱਚ ਸਮਝਦੇ ਹਨ। ਦੂਜੀ ਗੱਲ ਇਹ ਕਿ ਸਮਾਜ ਵਿੱਚ ਸਭ ਤਰ੍ਹਾਂ ਦੇ ਵਿਸ਼ਵਾਸ ਰੱਖਣ ਵਾਲਿਆਂ ਲੋਕਾਂ ਨੇ ਇਕੱਠੇ ਰਹਿਣਾ ਹੈ, ਚਾਹੇ ਕਿਸੇ ਨੂੰ ਇਕ ਦੂਜੇ ਦੇ ਵਿਸ਼ਵਾਸ ਕਿੰਨੇ ਵੀ ਘਟੀਆ ਕਿਉਂ ਨਾ ਲਗਦੇ ਹੋਣ। ਇਸ ਅਸੂਲ ਨੂੰ ਮੰਨੇ ਬਗੈਰ ਕੋਈ ਸਮਾਜ ਨਹੀਂ ਚੱਲ ਸਕਦਾ। ਵਿਸ਼ਵਾਸ ਦਲੀਲਾਂ ਨਾਲ ਬਦਲੇ ਜਾ ਸਕਦੇ ਹਨ, ਧੱਕੇ ਨਾਲ ਨਹੀਂ।

ਇਸੇ ਚੌਖਟੇ ਵਿਚ ਕਹਿ ਸਕਦੇ ਹਾਂ ਕਿ ਵਿਸ਼ਵਾਸ ਦੇ ਆਧਾਰ ਉਪਰ ਲੋਕਾਂ ਦਾ ਬਾਈਕਾਟ ਅਸੂਲੀ ਤੌਰ 'ਤੇ ਗਲਤ ਗੱਲ ਹੈ। ਪੰਜਾਬ ਵਿਚ ਹੀ ਵੇਖ ਲਿਆ ਹੈ ਕਿ ਕਈ ਜਗ੍ਹਾ ਡੇਰਾ ਪ੍ਰੇਮੀਆਂ ਨੂੰ ਸ਼ਮਸਾਨ ਘਾਟ ਵਿਚ ਮ੍ਰਿਤਕ ਦੇਹ ਲਿਆਉਣ ਤੋਂ ਰੋਕਿਆ ਗਿਆ ਤੇ ਉਨ੍ਹਾਂ ਦੀਆਂ ਅੰਤਮ ਰਸਮਾਂ ਵਿਚ ਵਿਘਨ ਪਾਇਆ ਗਿਆ। ਡੇਰਾ ਪ੍ਰੇਮੀਆਂ ਦੇ ਸਤਿਸੰਗਾਂ ਵਿੱਚ ਜੋ ਵਖਿਆਨ ਹੁੰਦੇ ਹਨ, ਇਨ੍ਹਾਂ ਸਤਰਾਂ ਦੇ ਲੇਖਕ ਨੂੰ ਪਸੰਦ ਨਹੀਂ, ਹੋਰ ਵੀ ਕਈਆਂ ਨੂੰ ਪਸੰਦ ਨਹੀਂ ਹੋਣਗੇ ਪਰ ਇਹ ਨਹੀਂ ਭੁੱਲਣਾ ਚਾਹੀਦਾ ਕਿ ਹਰ ਤਰ੍ਹਾਂ ਦੇ ਵਿਚਾਰ ਤੇ ਵਿਸ਼ਵਾਸਾਂ ਵਾਲਿਆਂ ਨੂੰ ਆਪਣੇ ਢੰਗ ਨਾਲ ਆਪਣਾ ਇਕੱਠ ਕਰਨ ਦਾ ਜਮਹੂਰੀ ਹੱਕ ਹੈ। ਜਿੰਨ੍ਹਾਂ ਨੂੰ ਇਹ ਸਤਿਸੰਗ ਪਸੰਦ ਨਹੀਂ, ਉਹ ਇੰਨ੍ਹਾਂ ਤੋਂ ਦੂਰ ਰਹਿ ਸਕਦੇ ਹਨ ਜਾਂ ਆਪਣੇ ਇਕੱਠ ਕਰਕੇ ਇਨ੍ਹਾਂ ਦੇ ਵਿਚਾਰਾਂ ਦੀ ਨੁਕਤਾਚੀਨੀ ਕਰ ਸਕਦੇ ਹਨ ਪਰ ਇਸ ਤਰ੍ਹਾਂ ਦੇ ਐਲਾਨ ਕਰਨੇ ਕਿ ਫਲਾਣੀ ਜਗ੍ਹਾ ਇਨ੍ਹਾਂ ਦਾ ਇਕੱਠ ਹੋਣ ਨਹੀਂ ਦੇਣਾ ਬਹੁਤ ਗਲਤ ਗੱਲ ਹੈ ਤੇ ਗੈਰ ਕਾਨੂੰਨੀ ਵੀ।

ਅੱਜ ਪੰਜਾਬ ਦੀਆਂ ਜੋ ਤਸਵੀਰਾਂ ਤੇ ਖ਼ਬਰਾਂ ਅਖ਼ਬਾਰਾਂ ਵਿੱਚ ਛਪਦੀਆਂ ਹਨ ਕਿ ਫ਼ਲਾਣੀ ਜਗ੍ਹਾ ਇਤਨੀ ਵੱਡੀ ਗਿਣਤੀ ਵਿੱਚ ਡੇਰਾ ਪ੍ਰੇਮੀ ਡੇਰੇ ਦਾ ਸਾਥ ਛੱਡ ਗਏ, ਕਿਸੇ ਜਾਗ੍ਰਿਤੀ ਤੇ ਹਿਰਦੇ ਪ੍ਰੀਵਰਤਨ ਦੀਆਂ ਸੂਚਕ ਨਹੀਂ, ਦਹਿਸ਼ਤ ਦੀਆਂ ਸੂਚਕ ਹਨ। ਅਖ਼ਬਾਰਾਂ ਦੀਆਂ ਖ਼ਬਰਾਂ ਮੁਤਾਬਕ ਡੇਰੇ ਦੇ ਸਤਿਸੰਗ ਦੀਆਂ 'ਰਿਪੋਰਟਾਂ' ਮਿਲਦਿਆਂ ਹੀ ਪੁਲਸ ਵਾਲੇ ਰੋਕਣ ਜਾ ਪਹੁੰਚਦੇ ਹਨ। ਇਹ ਸਰਕਾਰੀ ਆਤੰਕ ਦਾ ਹੀ ਇਕ ਰੂਪ ਹੈ ਤੇ ਬਹੁਤ ਖ਼ਤਰਨਾਕ ਖ਼ੇਡ ਹੈ। ਇਸ ਨਾਲ ਡੇਰਾਵਾਦ ਰੋਕਣ ਦੇ ਉਪਰਾਲਿਆਂ ਨੂੰ ਵੀ ਵੱਡਾ ਨੁਕਸਾਨ ਪਹੁੰਚੇਗਾ।

ਟੀ.ਵੀ. ਉਪਰ ਵਿਖਾ ਰਹੇ ਸਨ ਕਿ ਇਕ ਡੇਰਾ ਪ੍ਰੇਮੀ ਨੂੰ ਆਪਣੀ ਬੇਟੀ ਦੇ ਆਨੰਦ ਕਾਰਜ ਵਾਸਤੇ ਗੁਰਦੁਆਰਾ ਸਾਹਿਬ ਵਾਲਿਆਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਨਹੀਂ ਦਿੱਤੀ। ਨਤੀਜਾ ਇਹ ਨਿਕਲਿਆ ਕਿ ਉਸ ਨੇ ਜੈ ਮਾਲਾ ਪਵਾ ਕੇ ਹੀ ਸ਼ਾਦੀ ਸੰਪੰਨ ਕਰ ਲਈ। ਸਵਾਲ ਪੈਦਾ ਹੁੰਦਾ ਹੈ ਕਿ ਕੀ ਇਹੋ ਜਿਹੀਆਂ ਸਖ਼ਤੀਆਂ ਨਾਲ ਲੋਕਾਂ ਦੇ ਵਿਸ਼ਵਾਸ, ਚਾਹੇ ਉਹ ਠੀਕ ਲਗਦੇ ਹੋਣ ਜਾਂ ਗਲਤ, ਟੁੱਟ ਸਕਦੇ ਹਨ। ਐਸਾ ਸੋਚਣਾ ਹੀ ਗਲਤ ਹੈ। ਇਸ ਦਾ ਅਗਲਾ ਨਤੀਜਾ ਇਹ ਨਿਕਲੇਗਾ ਕਿ ਉਹ ਲੋਕ ਆਪਣੀਆਂ ਰਸਮਾਂ ਕਰਨ ਲਈ ਕੋਈ ਹੋਰ ਤਰੀਕਾ ਅਪਣਾ ਲੈਣਗੇ ਤੇ ਸਮਾਜ ਵਿਚ ਪਾੜਾ ਹੋਰ ਵਧੇਗਾ।

ਨਾ ਹੀ ਅਲਟੀਮੇਟਮਾਂ ਨਾਲ ਡੇਰੇ ਬੰਦ ਹੋ ਸਕਦੇ ਹਨ। ਕਿਸੇ ਸੰਸਥਾ ਦੀ ਆਪਣੀ ਜ਼ਮੀਨ ਹੈ, ਇਮਾਰਤ ਹੈ ਤੇ ਬਿਜਲੀ ਦੇ ਕੁਨੈਕਸ਼ਨ ਵਗੈਰਾ ਹਨ। ਜੇ ਇਹ ਕਾਨੂੰਨੀ ਹਨ ਤਾਂ ਬੰਦ ਨਹੀਂ ਕਰਵਾਏ ਜਾ ਸਕਦੇ ਤੇ ਜੇ ਗੈਰ-ਕਾਨੂੰਨੀ ਹਨ ਤਾਂ ਕੇਵਲ ਅਦਾਲਤੀ ਹੁਕਮਾਂ ਨਾਲ ਹੀ ਕਾਰਵਾਈ ਹੋ ਸਕਦੀ ਹੈ।

ਇਕ ਹਕੀਕੀ ਪਹੁੰਚ ਅਪਣਾਉਣ ਦੀ ਲੋੜ ਹੈ। 'ਜਾਮੇ ਇੰਸਾਂ' ਦੇ ਨਾਂ ਉਪਰ ਡੇਰਾ ਸੱਚਾ ਸੌਦਾ ਦੇ ਮੁਖੀ ਨੇ ਜੋ ਸਵਾਂਗ ਰਚਿਆ, ਸਾਰੇ ਸਮਝਦਾਰ ਲੋਕਾਂ ਨੂੰ ਗਲਤ ਲੱਗਿਆ। ਉਸ ਦੀ ਨਿਖੇਧੀ ਕਰ ਦਿੱਤੀ ਤੇ ਲਾਹਣਤਾਂ ਪਾ ਦਿੱਤੀਆਂ। ਹੁਣ ਇਸ ਤੋਂ ਅੱਗੇ ਪਤਾ ਨਹੀਂ ਕੀ ਕਰਨ ਵਾਲਾ ਰਹਿ ਗਿਆ ਹੈ। ਪੰਜਾਬ ਦੇ ਲੋਕਾਂ ਨੂੰ ਹੋਰ ਵੀ ਕਈ ਕੰਮ ਹਨ। ਬਿਨਾਂ ਕਿਸੇ ਟੀਚੇ ਦੇ ਅੰਤਹੀਣ ਅੰਦੋਲਨ ਕਦੇ ਲਾਭਕਾਰੀ ਨਹੀਂ ਹੋ ਸਕਦਾ। ਫਿਰ ਪੰਜਾਬ ਦੇ ਅਮਨ ਨਾਲੋਂ ਵੱਡੀ ਚੀਜ਼ ਤਾਂ ਕੋਈ ਨਹੀਂ ਹੋ ਸਕਦੀ।

ਪਰ ਜਿੱਥੋਂ ਤੱਕ ਡੇਰਾ ਮੁਖੀ ਦੀ ਹਰਕਤ ਦੇ ਗੈਰ ਕਾਨੂੰਨੀ ਹੋਣ ਦਾ ਸਵਾਲ ਹੈ, ਇਸ ਬਾਰੇ ਮੁਕੱਦਮਾ ਦਰਜ ਹੋ ਚੁਕਾ ਹੈ ਤੇ ਅੰਦੋਲਨਾਂ ਦਾ ਕੰਮ ਇਥੋਂ ਤੱਕ ਹੀ ਹੋ ਸਕਦਾ ਹੈ। ਜੇ ਕਹੀਏ ਕਿ ਕਾਨੂੰਨੀ ਕਾਰਵਾਈਆਂ ਮੱਠੀ ਚਾਲੇ ਚੱਲਦੀਆਂ ਹਨ ਤਾਂ ਇਹ ਇਕ ਵੱਖਰੀ ਸਮੱਸਿਆ ਹੈ। ਇਸ ਨੂੰ ਕਿਸੇ ਇਕ ਕੇਸ ਨਾਲ ਨਹੀਂ ਜੋੜਿਆ ਜਾ ਸਕਦਾ ਹੈ। ਸਾਡਾ ਅਦਾਲਤੀ ਸਿਸਟ੍ਰਮ ਦੋ ਧਾਰੀ ਸਮੱਸਿਆ ਵਿੱਚ ਉਲਝਿਆ ਹੈ। ਦੋਸ਼ੀ ਨੂੰ ਸਜ਼ਾ ਵੀ ਮਿਲਣੀ ਚਾਹੀਦੀ ਹੈ ਤੇ ਹਰ ਬੰਦੇ ਨੂੰ ਆਪਣੀ ਸਫ਼ਾਈ ਤੇ ਬਚਾਅ ਦਾ ਪੂਰਾ ਮੌਕਾ ਵੀ ਮਿਲਣਾ ਚਾਹੀਦਾ ਹੈ। ਇਹ ਉਲਝਣਾਂ ਸਾਰੀ ਦੁਨੀਆਂ ਦੀਆਂ ਹਨ, ਪਰ ਸਾਡੇ ਵਾਂਗ ਸਾਲਾਂ ਲੰਮੇ ਕੇਸ ਚੱਲ ਕੇ ਫਿਰ ਖੁਰਦ ਬੁਰਦ ਨਹੀਂ ਹੋ ਜਾਂਦੇ। ਇਸ ਬਾਰੇ ਕੌਮੀ ਪੱਧਰ 'ਤੇ ਓਪਰਾਲੇ ਹੋਣੇ ਚਾਹੀਦੇ ਹਨ ਕਿ ਅਦਾਲਤੀ ਕਰਵਾਈਆਂ ਤੇਜ਼ ਚੱਲਣ ਤੇ ਕਾਨੂੰਨ ਤੋੜਨ ਵਾਲਾ ਕੋਈ ਵੀ ਬੰਦਾ ਸਜ਼ਾ ਤੋਂ ਨਾ ਬਚ ਸਕੇ ਚਾਹੇ ਉਹ ਕੋਈ 'ਸੰਤ ਮਹਾਤਮਾ' ਹੋਵੇ ਜਾਂ ਕਿਤਨਾ ਵੀ ਵੱਡਾ ਲੀਡਰ।

ਡੇਰਾਵਾਦ ਵਿਰੁੱਧ ਸੰਘਰਸ਼ ਦੇ ਨਾਂ 'ਤੇ ਕੁਝ ਦਿਨ ਪਹਿਲਾਂ ਹੀ ਇਕ ਮਨਹੂਸ ਖ਼ਬਰ ਪੜ੍ਹੀ ਸੀ। ਪੁਲਿਸ ਨੇ ਦੋ ਬੰਦੇ ਭਨਿਆਰਾਂ ਵਾਲੇ ਨੂੰ ਕਤਲ ਕਰਨ ਦੀ ਕੋਸ਼ਿਸ਼ ਕਰਦੇ ਫੜ੍ਹੇ ਹਨ। ਸ਼ੁਕਰ ਹੈ ਕਿ ਉਹ ਇਸ ਕਾਰੇ ਵਿਚ ਕਾਮਯਾਬ ਨਹੀਂ ਹੋਏ। ਇਸ ਦਾ ਡੇਰਾਵਾਦ ਵਿਰੁੱਧ ਸੰਘਰਸ਼ ਨਾਲ ਕੋਈ ਤੁਅੱਲਕ ਨਹੀਂ। ਦੁੱਖ਼ ਦੀ ਗੱਲ ਹੈ ਕਿ ਇਸ ਕਾਰਵਾਈ ਦੀ ਉਹ ਨਿੰਦਾ ਨਹੀਂ ਹੋਈ ਜੋ ਹੋਣੀ ਚਾਹੀਦੀ ਸੀ। ਜਿਹੜੇ ਲੋਕ ਸੱਚੇ ਮਨ ਨਾਲ ਡੇਰਾਵਾਦ ਵਿਰੁੱਧ ਸੰਘਰਸ਼ ਕਰ ਰਹੇ ਹਨ, ਉਨ੍ਹਾਂ ਦੇ ਦਿਲ ਅਜਿਹੀਆਂ ਖ਼ਬਰਾਂ ਨਾਲ ਦਹਿਲ ਜਾਂਦੇ ਹਨ। ਸਾਡੇ ਸਮਾਜ ਦੀ ਬਦਕਿਸਮਤੀ ਕਿ ਅਜੇ ਵੀ ਕੁਝ ਲੋਕ ਹਨ ਜੋ ਕਤਲਾਂ ਵਰਗੀਆਂ ਘਿਣਾਉਣੀਆਂ ਹਰਕਤਾਂ ਦੀਆਂ ਤਾਰੀਫ਼ਾਂ ਕਰਦੇ ਹਨ। ਇਹ ਲੋਕ ਡੇਰਾਵਾਦ ਨਾਲੋਂ ਵੀ ਵੱਡਾ ਖ਼ਤਰਾ ਹਨ ਤੇ ਇਨ੍ਹਾਂ ਵਿਰੁੱਧ ਸੰਘਰਸ਼ ਚਲਾਏ ਬਗੈਰ ਡੇਰਾਵਾਦ ਨਾਲ ਨਹੀਂ ਲੜਿਆ ਜਾ ਸਕੇਗਾ।

ਐਸ ਵੇਲੇ ਜ਼ਰੂਰਤ ਇਸ ਗੱਲ ਦੀ ਹੈ ਕਿ ਕਿਸੇ ਇਕ ਡੇਰੇ ਜਾਂ ਡੇਰੇਦਾਰ ਦੇ ਪਿੱਛੇ ਪੈਣ ਦੀ ਬਜਾਏ ਡੇਰਾਵਾਦ ਦੀ ਲਾਹਨਤ ਨਾਲ ਸਮੁੱਚੇ ਤੌਰ 'ਤੇ ਨਜਿੱਠਿਆ ਜਾਵੇ। ਇਨ੍ਹਾਂ ਦੇ ਫੈਲਾਅ ਦੇ ਬੁਨਿਆਦੀ ਕਾਰਣ ਲੱਭ ਕੇ ਇਕ ਲੰਮਾ ਤੇ ਵਿਹਾਰਕ ਸੰਘਰਸ਼ ਅਰੰਭਣਾ ਚਾਹੀਦਾ ਹੈ। ਇਹ ਸੰਘਰਸ਼ ਕਿਸੇ ਇਕ ਧਰਮ ਦੀ ਸਟੇਜ ਤੋਂ ਨਹੀਂ ਚਲਾਇਆ ਜਾ ਸਕਦਾ ਇਹ ਸਾਰੇ ਸਮਾਜ ਦੇ ਜਾਗਰੂਕ ਲੋਕਾਂ ਵੱਲੋਂ ਸਾਂਝਾ ਹੀ ਚੱਲ ਸਕਦਾ ਹੈ। ਇਥੇ ਸੰਘਰਸ਼ ਦਾ ਅਰਥ ਸੜਕਾਂ ਉਪਰ ਰੌਲਾ ਪਾਉਣਾ, ਪੁਤਲੇ ਫੂਕਣੇ ਤੇ ਰਾਹ ਗੁਜਰੂਆਂ ਦੇ ਰਾਹ ਰੋਕਣਾ ਨਹੀਂ। ਇਸ ਦਾ ਅਰਥ ਬਾਈਕਾਟ, ਅਲਟੀਮੇਟਮ ਤੇ ਧਮਕੀਆਂ ਵੀ ਨਹੀਂ ਹੋ ਸਕਦਾ। ਸਿਰਫ਼ ਵਿਚਾਰਧਾਰਾ ਦਾ ਸੰਘਰਸ਼ ਹੀ ਕਾਮਯਾਬ ਹੋ ਸਕਦਾ ਹੈ।

(ਸੰਪਾਦਕ-ਪੰਜਾਬੀ ਆਲਮ)

*ਸਫ਼ਾ 26 ਦੀ ਬਾਕੀ :*

ਕਰਨ ਦੀ ਯੋਗਤਾ ਰੱਖਦੀਆਂ ਹਨ ਜਿਸ ਕਰਕੇ ਹਮਦਰਦੀ ਜਿੱਤ ਲੈਂਦੀਆਂ ਹਨ। (ਜਿਸ ਨੂੰ ਰੂੜੀਵਾਦੀ-ਜਗੀਰੂ ਮਰਦਾਵੀਂ ਹਉਮੈਂ ਔਰਤਾਂ ਦੇ 'ਚਲਿੱਤਰ' ਸਮਝਦੀ ਹੈ-ਲੇਖਕ) ਔਰਤਾਂ ਚਾਹੇ ਕਹੇ ਗਏ ਸ਼ਬਦਾਂ ਨੂੰ ਦੇਰ ਤੱਕ ਯਾਦ ਰੱਖਦੀਆਂ ਹਨ ਭਾਵ ਉਹ ਕਿਸੇ ਦਲੀਲਬਾਜੀ ਬਹਿਸ ਦੇ ਨੁਕਤਿਆਂ ਨੂੰ ਨਹੀਂ ਭੁੱਲਦੀਆਂ ਜਿਨ੍ਹਾਂ ਨੂੰ ਮਰਦ (ਸ਼ਾਇਦ ਇਸੇ 'ਚ ਸਿਆਣਪ ਸਮਝ ਕੇ ) ਕਦ ਦੇ ਭੁੱਲ ਚੁੱਕੇ ਹੁੰਦੇ ਹਨ।

**ਸ਼ੋਕ ਮਤਾ**

ਇਕਾਈ ਖ਼ਰੜ ਦੇ ਵਿੱਤ ਤੇ ਮੈਗਜ਼ੀਨ ਵੰਡ ਵਿਭਾਗ ਦੇ ਮੁਖੀ ਬਿਕਰਮਜੀਤ ਸਿੰਘ ਸੋਨੀ ਦੇ ਦਾਦਾ ਜੀ ਸ.ਬਖ਼ਤੌਰ ਸਿੰਘ ਦੇ ਸਦੀਵੀ ਵਿਛੋੜੇ ਤੇ ਅਦਾਰਾ ਪਰਿਵਾਰ ਦੇ ਗ਼ਮ ਵਿੱਚ ਸ਼ਰੀਕ ਹੁੰਦਾ ਹੈ।

*✱ਵਿਗਿਆਨ ਤੱਕ ਕੋਈ ਸ਼ਾਹੀ ਸੜਕ ਨਹੀਂ ਜਾਂਦੀ, ਜਿਹੜੇ ਲੋਕ ਇਸ ਦੇ ਫਲਵਾਨ ਪਹਾੜੀ ਮਾਰਗਾਂ ਦੀ ਥਕਾ ਮਾਰਨ ਵਾਲੀ ਚੜ੍ਹਾਈ ਤੋਂ ਨਹੀਂ ਡਰਦੇ, ਕੇਵਲ ਉਹਨਾਂ ਨੂੰ ਹੀ ਇਸ ਦੀਆਂ ਉੱਪਰਲੀਆਂ ਸਿਖ਼ਰਾਂ ਤੱਕ ਪਹੁੰਚਣ ਦਾ ਮੌਕਾ ਮਿਲਦਾ ਹੈ -*

*ਕਾਰਲ ਮਾਰਕਸ*

## ✱ ਪੈੜਾਂ ✱

ਤਰਕਸ਼ੀਲ ਲਹਿਰ ਦੇ ਨਾਇਕ ਕ੍ਰਿਸ਼ਨ ਬਰਗਾੜੀ ਵੱਲੋਂ ਮਰਨ ਉਪਰੰਤ ਆਪਣਾ ਮ੍ਰਿਤਕ ਸਰੀਰ ਮੈਡੀਕਲ ਖ਼ੋਜ ਕਾਰਜਾਂ ਲਈ ਦੇਣ ਦੀ ਪਾਈ ਗਈ ਪਿਰਤ ਪੰਜਾਬ ਵਿੱਚ ਨਿੱਤ ਨਵੀਆਂ ਪੈੜਾਂ ਪਾ ਰਹੀ ਹੈ ਤੇ ਇਸ ਦੀਆਂ ਕਿਰਨਾਂ ਹਰਿਆਣੇ ਵਿੱਚ ਵੀ ਆਪਣਾ ਰੰਗ ਵਿਖਾਉਣ ਲੱਗੀਆਂ ਹਨ। ਤਰਕਸ਼ੀਲਾਂ ਵੱਲੋਂ ਮਾਨਵਤਾ ਦੇ ਭਲੇ ਲਈ ਪੁੱਟੇ ਗਏ ਅਹਿਮ ਕਦਮ ਦਾ ਇੱਕ ਰੂਪ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਮਾਝਾ ਜ਼ੋਨ ਵੱਲੋਂ 25 ਸਤੰਬਰ 07 ਨੂੰ ਸ਼ਹੀਦ ਭਗਤ ਸਿੰਘ ਦੀ ਜਨਮ ਸ਼ਤਾਂਬਦੀ ਨੂੰ ਸਮਰਪਿਤ ਸਮਾਰੋਹ ਵਿੱਚ ਵੇਖਣ ਨੂੰ ਮਿਲਿਆ ਜਦ ਜ਼ੋਨ ਦੀਆਂ ਵੱਖ਼ ਵੱਖ਼ ਇਕਾਈਆਂ ਦੇ ਮੈਂਬਰਾਂ ਵੱਲੋਂ ਮੈਡੀਕਲ ਕਾਲਜ ਅੰਮ੍ਰਿਤਸਰ ਨੂੰ ਮਰਨ ਉਪਰੰਤ ਆਪਣਾ ਸਰੀਰ ਪ੍ਰਦਾਨ ਕਰਨ ਦੇ ਤਸਦੀਕਸ਼ੁਦਾ ਹਲਫ਼ਨਾਮੇ ਸੌਂਪੇ ਗਏ। ਹਲਫ਼ਨਾਮਾ ਦੇਣ ਵਾਲਿਆਂ ਵਿੱਚ ਇਹ ਮੈਂਬਰ ਸ਼ਾਮਲ ਸਨ :

| | |
|---|---|
| 1 : ਸੁਮੀਤ ਸਿੰਘ | (ਅੰਮ੍ਰਿਤਸਰ ਇਕਾਈ) |
| 2 : ਅਮਰਜੀਤ ਬਾਈ | ,, |
| 3 : ਗੁਰਜਿੰਦਰ ਮਾਹਲ | ,, |
| 4 : ਡਾ. ਸ਼ਿਆਮ ਸੁੰਦਰ ਦੀਪਤੀ | ,, |
| 5 : ਕੁਲਜੀਤ ਵੇਰਕਾ | ,, |
| 6 : ਕਾ.ਅਜੀਤ ਸਿੰਘ | ,, |
| 7 : ਸੁਖਬੀਰ ਸਿੰਘ | ,, |
| 8 : ਸੁਖਮੀਤ ਸਿੰਘ | ,, |
| 9 : ਬੀ.ਐੱਮ. ਸਿੰਘ | ,, |
| 10 : ਮੁਖਵਿੰਦਰ ਚੋਹਲਾ | ਚੋਹਲਾ ਸਾਹਿਬ ਇਕਾਈ |
| 11 : ਸਤਨਾਮ ਜੰਡਿਆਲਾ | ਜੰਡਿਆਲਾ ਇਕਾਈ |
| 12 : ਅਮਨਪ੍ਰੀਤ ਗਾਗੋਮਾਹਲ | ਗਾਗ ਮਾਹਲ ਇਕਾਈ |
| 13 : ਜਸਬੀਰ ਫਾਜ਼ਲਪੁਰਾ | ਖਿਲਚੀਆਂ ਇਕਾਈ |
| 14 : ਲਖਵਿੰਦਰ ਸਿੰਘ | ,, |
| 15 : ਨਰਿੰਦਰ ਸ਼ੇਖ਼ ਚੱਕ | ਤਰਨ ਤਾਰਨ ਇਕਾਈ |
| 16 : ਰਾਜਵੰਤ ਸਿੰਘ | ,, |
| 17 : ਸੰਜੀਵ ਬਾਗੜੀਆਂ | ,, |
| 18 : ਨਿਰਮਲ ਅਰਪਣ (ਲੇਖਕ ਤੇ ਸਹਿਯੋਗੀ ਅੰਮ੍ਰਿਤਸਰ ਇਕਾਈ) | |
| 19 : ਪ੍ਰਿੰਸੀਪਲ ਲਖਵਿੰਦਰ ਸ਼ਰਮਾ | ,, |
| 20 : ਪ੍ਰਦੀਪ ਕੁਮਾਰ : | ,, |
| 21 : ਲਾਡੀਪਾਲ ਸਿੰਘ | ,, |
| 22 : ਸ਼੍ਰੀਮਤੀ ਦਮਨਜੀਤ ਕੌਰ | ,, |
| 23 : ਸ਼੍ਰੀਮਤੀ ਬੀਰ ਅਮਰ ਮਾਹਲ | ,, |
| 24 : ਸ਼੍ਰੀਮਤੀ ਸੁਮਨ ਸ਼ਰਮਾ | ,, |
| 25 : ਸ਼੍ਰੀ ਸੁਖਵਿੰਦਰ ਮਾਹਲ | ,, |
| 26 : ਸ਼੍ਰੀ ਪ੍ਰਵੀਨ ਦੇਵਗਣ | ,, |
| 27 : ਸ਼੍ਰੀਮਤੀ ਪਰਮਜੀਤ ਕੌਰ(ਸਹਿਯੋਗੀ ਤਰਨਤਾਰਨ ਇਕਾਈ) | |



# ਚੜ੍ਹਾਵੇ ਦੀ ਦੁਨੀਆਂ

ਬਲਜੀਤ ਸਿੰਘ ਨਾਭਾ

ਅਸੀਂ ਅਕਸਰ ਹੀ ਅਖ਼ਬਾਰਾਂ 'ਚ ਇਹ ਪੜ੍ਹਦੇ ਹਾਂ ਕਿ ਭਾਰਤ ਵਿੱਚ ਡੇਰਿਆਂ, ਗੁਰਦੁਆਰਿਆਂ ਤੇ ਮੰਦਰਾਂ ਕੋਲ ਕਰੋੜਾਂ ਅਰਬਾਂ ਦੀਆਂ ਜਾਇਦਾਦਾਂ ਹਨ। ਇਹ ਪੁਰਾਣੇ ਸਮੇਂ ਤੋਂ ਹੀ ਚੱਲੀਆਂ ਆ ਰਹੀਆਂ ਹਨ। ਇਸ ਗੱਲ ਦਾ ਸਬੂਤ ਸੋਮਨਾਥ ਦੇ ਮੰਦਰ ਵਾਲੀ ਘਟਨਾ ਤੋਂ ਮਿਲਦਾ ਹੈ ਜਿਸ ਨੂੰ ਵਿਦੇਸ਼ੀ ਧਾੜਵੀਆਂ ਨੇ ਲੁੱਟਿਆ ਸੀ। ਅੱਜ ਕੱਲ੍ਹ ਵੀ ਅਸੀਂ ਵੇਖਦੇ ਹਾਂ ਕਿ ਮੰਦਰਾਂ, ਗੁਰਦੁਆਰਿਆਂ ਤੇ ਡੇਰਿਆਂ ਦੇ ਪੈਰੋਕਾਰ ਅਰਬਾਂ ਦੀ ਜਾਇਦਾਦ ਦੇ ਮਾਲਕ ਬਣੇ ਬੈਠੇ ਹਨ। ਇਸੇ ਕਾਰਣ ਲੜਾਈਆਂ ਤੇ ਝਗੜੇ ਹੁੰਦੇ ਹਨ। ਧਾਰਮਿਕ ਸਥਾਨਾਂ ਤੇ ਕਬਜੇ ਕੀਤੇ ਜਾਂਦੇ ਹਨ। ਲੋਕ ਇਹਨਾਂ ਅਦਾਰਿਆਂ ਦਾ ਮਾਲਕ ਬਣਨਾ ਚਾਹੁੰਦੇ ਹਨ ਕਿਉਂਕਿ ਉਹਨਾਂ ਦਾ ਧਿਆਨ ਸਿਰਫ਼ ਮਾਇਆ ਵੱਲ ਹੀ ਹੁੰਦਾ ਹੈ। ਜਿਹੜੇ ਪੁਜਾਰੀਆਂ ਦਾ ਧਾਰਮਿਕ ਸਥਾਨਾਂ ਤੇ ਕਬਜਾ ਹੋ ਜਾਂਦਾ ਹੈ ਉਹ ਲੋਕਾਂ ਵੱਲੋਂ ਕੀਤੇ ਦਾਨ ਤੇ ਦਿੱਤੇ ਚੜ੍ਹਾਵੇ ਨਾਲ ਐਸ਼ ਕਰਦੇ ਹਨ। ਉਹ ਧਰਮ ਪ੍ਰਚਾਰ ਦੇ ਨਾਂ ਤੇ ਵਿਦੇਸ਼ਾਂ ਦੇ ਦੌਰਿਆਂ ਤੇ ਜਾਂਦੇ ਹਨ ਤੇ ਉੱਥੋਂ ਇਕੱਤਰ ਹੋਇਆ ਧਨ ਆਪਣੇ ਨਿੱਜੀ ਸਵਾਰਥਾਂ ਲਈ ਵਰਤਦੇ ਹਨ। ਕੁਝ ਲੋਕ 'ਰੱਬ' ਦੇ ਡਰ ਕਾਰਣ ਦਾਨ ਦਿੰਦੇ ਹਨ। ਕੁਝ ਲੋਕ 'ਪੁੰਨ' ਸਮਝ ਕੇ ਅਜਿਹਾ ਕਰਦੇ ਹਨ। ਲੋਕਾਂ ਵਿੱਚ ਅੰਧ ਵਿਸ਼ਵਾਸਾਂ ਦੀ ਬਹੁਤਾਤ ਸਦਕਾ ਉਹ ਆਮ ਤੌਰ ਤੇ ਆਪਣੀਆਂ ਦੁੱਖ਼ ਤਕਲੀਫ਼ਾਂ ਦੂਰ ਕਰਨ ਲਈ ਮੰਨਤਾਂ ਮੰਨਦੇ ਹਨ ਤੇ ਪੁਜਾਰੀਆਂ ਦੁਆਰਾ ਦਿੱਤੇ ਗਏ ਸੁਝਾਵਾਂ ਰਾਹੀਂ ਵੱਡੀ ਰਕਮ ਦਾਨ ਦੀ ਸ਼ਕਲ ਵਿੱਚ ਦਿੰਦੇ ਹਨ। ਉਹ ਪੁਜਾਰੀਆਂ ਦੇ ਮਗ਼ਰ ਲੱਗ ਕੇ ਆਪਣੇ ਪਾਪ ਬਖ਼ਸ਼ਾਉਣ ਲਈ ਅਜਿਹਾ ਕਰਦੇ ਹਨ। ਸਾਡੇ ਦੇਸ਼ ਦੇ ਬਹੁਤ ਸਾਰੇ ਲੋਕ ਗ਼ਰੀਬੀ ਰੇਖਾ ਤੋਂ ਹੇਠਾਂ ਵਾਲਾ ਜੀਵਨ ਬਤੀਤ ਕਰ ਰਹੇ ਹਨ ਪਰ ਦੂਸਰੇ ਪਾਸੇ ਜੇਕਰ ਗੁਰਦੁਆਰਿਆਂ ਜਾਂ ਮੰਦਰਾਂ ਦੀ ਜਾਇਦਾਦ ਦਾ ਹਿਸਾਬ ਲਾਇਆ ਜਾਵੇ ਤਾਂ ਇਸ ਤਰ੍ਹਾਂ ਨਹੀਂ ਲੱਗਦਾ ਕਿ ਏਨੇ ਲੋਕ ਬੇਘਰ ਹਨ ਜਾਂ ਭੁੱਖ਼ੇ ਪਿਆਸੇ ਰਹਿ ਕੇ ਜਿਉਂ ਰਹੇ ਹਨ। ਮੰਦਰਾਂ ਦੇ ਪੁਜਾਰੀ ਭਾਵੇਂ ਭਗ਼ਵੇਂ ਕੱਪੜੇ ਪਾਉਂਦੇ ਹਨ ਜਿਨ੍ਹਾਂ ਨੂੰ ਤਪੱਸਿਆ ਤੇ ਤਿਆਗ ਦੀ ਨਿਸ਼ਾਨੀ ਸਮਝਿਆ ਜਾਂਦਾ ਹੈ ਤੇ ਇਹ ਮੰਨਿਆ ਜਾਂਦਾ ਹੈ ਕਿ ਇਸ ਭੇਸ ਵਾਲੇ ਲੋਕਾਂ ਨੂੰ ਧਨ ਤੋਂ ਦੂਰ ਰਹਿਣਾ ਚਾਹੀਦਾ ਹੈ ਪਰ ਇੱਥੇ ਸਭ ਕੁਝ ਉਲਟ ਹੋ ਰਿਹਾ ਹੈ। 'ਰੱਬ' ਦੇ ਨਾਂ ਤੇ ਧਨ ਇਕੱਠਾ ਕੀਤਾ ਜਾਂਦਾ ਹੈ। ਲੋਕਾਂ ਦੇ ਦਿਲਾਂ ਵਿੱਚ 'ਰੱਬ' ਦਾ ਡਰ ਪੈਦਾ ਕਰਕੇ ਉਹਨਾਂ ਨੂੰ ਲੁੱਟਿਆ ਜਾਂਦਾ ਹੈ। ਲੋਕਾਂ ਨੂੰ ਤੀਰਥ ਯਾਤਰਾ, ਸਰੋਵਰਾਂ ਦਾ ਇਸ਼ਨਾਨ ਤੇ ਲੰਗਰ ਭੰਡਾਰੇ ਲਈ ਪ੍ਰੇਰਿਆ ਜਾਂਦਾ ਹੈ। ਇਸ ਤਰ੍ਹਾਂ ਲੋਕ ਵੱਧ ਤੋਂ ਵੱਧ ਦਾਨ ਕਰਨ ਲਈ ਖਿੱਚੇ ਜਾਂਦੇ ਹਨ ਤੇ ਪੁਜਾਰੀਆਂ ਦਾ ਰੋਟੀ ਪਾਣੀ ਚਲਦਾ ਰਹਿੰਦਾ ਹੈ।

ਸਰਕਾਰ ਵੱਲੋਂ ਵੀ ਬਹੁਤ ਸਾਰੇ ਮੰਦਰਾਂ ਤੇ ਗੁਰਦੁਆਰਿਆਂ ਨੂੰ ਦਾਨ ਦੇਣ ਦੀ ਰਾਸ਼ੀ ਉੱਤੇ ਇਨਕਮ ਟੈਕਸ ਦੀ ਛੋਟ ਦਿੱਤੀ ਜਾਂਦੀ ਹੈ। ਇਸੇ ਤਰ੍ਹਾਂ ਧਾਰਮਿਕ ਸਥਾਨਾਂ ਦੀ ਕੁੱਲ ਆਮਦਨ ਉੱਤੇ ਵੀ ਕੋਈ ਟੈਕਸ ਨਹੀਂ ਲੱਗਦਾ। ਇਹੋ ਕਾਰਣ ਹੈ ਕਿ ਲੋਕ ਆਪਣੀ ਆਮਦਨ ਦਾ ਕੁਝ ਹਿੱਸਾ ਧਾਰਮਿਕ ਸਥਾਨਾਂ ਨੂੰ ਦੇ ਕੇ ਦਿਖਾਵਾ ਵੀ ਕਰਦੇ ਹਨ ਤੇ ਇਨਕਮ ਟੈਕਸ ਦੀ ਰਾਹਤ ਵੀ ਹਾਸਲ ਕਰਦੇ ਹਨ। ਸਾਡੇ ਦੇਸ਼ ਦੇ ਲੋਕ ਬਹੁਤ ਗ਼ਰੀਬ ਹਨ ਪਰ ਉਹਨਾਂ ਵਿੱਚ ਜਨਮ ਤੋਂ ਹੀ ਧਰਮ ਪ੍ਰਤੀ ਸ਼ਰਧਾ ਭਰ ਦਿੱਤੀ ਜਾਂਦੀ ਹੈ। ਧਾਰਮਿਕ ਸਥਾਨਾਂ ਦੇ ਪੁਜਾਰੀ ਲੋਕਾਂ ਨੂੰ ਪਾਪਾਂ ਤੋਂ ਛੁਟਕਾਰਾ ਦਿਵਾਉਣ ਦੇ ਨਾਂ ਤੇ 'ਗ੍ਰਹਿ ਚਾਲ' ਠੀਕ ਕਰਨ ਤੇ ਮਾੜੀ ਕਿਸਮਤ ਤੋਂ ਬਚਣ ਲਈ ਢੰਗ ਤਰੀਕੇ ਦੱਸਦੇ ਹਨ। ਉਹ ਲੋਕਾਂ ਨੂੰ ਯੱਗ, ਹਵਨ ਕਰਨ ਜਾਂ ਆਪਣੇ ਪੂਰਵਜ਼ਾਂ ਨੂੰ ਪੂਜਣ ਲਈ ਤਿਆਰ ਕਰਦੇ ਹਨ। 'ਪੜ੍ਹੇ ਲਿਖੇ' ਲੋਕ ਵੀ ਇਹਨਾਂ ਦੇ ਚੁੰਗਲ ਵਿੱਚ ਫਸ ਜਾਂਦੇ ਹਨ। ਪੁਜਾਰੀ ਲੋਕਾਂ ਨੂੰ 'ਪ੍ਰਮਾਤਮਾ' ਦੀ ਨਰਾਜ਼ਗੀ ਤੋਂ ਬਚਾਉਣ ਲਈ ਉਹਨਾਂ ਤੋਂ ਕਈ ਪ੍ਰਕਾਰ ਦੇ ਚੜ੍ਹਾਵੇ ਤੇ ਦਾਨ ਵਸੂਲ ਕਰਦੇ ਹਨ। ਸੋਚਣ ਵਾਲੀ ਗੱਲ ਤਾਂ ਇਹ ਹੈ ਕਿ ਜਿਹੜੇ ਪੁਜਾਰੀ ਲੋਕਾਂ ਨੂੰ ਧਰਮ ਜਾਂ ਭਗਵਾਨ ਦੇ ਨਾਂ ਤੇ ਡਰਾਉਂਦੇ ਹਨ ਅਤੇ ਦਾਨ, ਚੜ੍ਹਾਵਾ ਲੈ ਕੇ ਆਪਣੀ ਜ਼ਿੰਦਗੀ ਖ਼ੁਸ਼ਹਾਲ ਬਣਾਉਂਦੇ ਹਨ। ਉਹ ਆਪ ਧਰਮ ਤੇ ਰੱਬ ਤੋਂ ਕਿਉਂ ਨਹੀਂ ਡਰਦੇ? ਉਹ ਲੋਕਾਂ ਨੂੰ ਕਹਿੰਦੇ ਹਨ ਕਿ ਤੁਹਾਡੇ ਦਾਨ ਦੇਣ ਨਾਲ ਪ੍ਰਮਾਤਮਾ ਖ਼ੁਸ਼ ਹੋ ਜਾਵੇਗਾ। ਤੁਹਾਡੀਆਂ ਸਾਰੀਆਂ ਦੁੱਖ਼ ਤਕਲੀਫ਼ਾਂ ਦੂਰ ਕਰ ਦੇਵੇਗਾ। ਨਤੀਜੇ ਵਜੋਂ ਤੁਹਾਡੀਆਂ ਸਾਰੀਆਂ ਮਨੋਕਾਮਨਾਵਾਂ ਪੂਰੀਆਂ ਹੋ ਜਾਣਗੀਆਂ। ਇਸ ਤਰ੍ਹਾਂ ਦੇ ਬੋਲਾਂ ਨਾਲ ਉਹ ਲੋਕਾਂ ਨੂੰ ਅੰਧ ਵਿਸ਼ਵਾਸਾਂ ਵੱਲ ਧੱਕਦੇ ਹਨ।

ਅਮੀਰ ਲੋਕਾਂ ਨੂੰ ਆਪਣੀ ਵਡਿਆਈ ਸੁਣਨ ਦੀ ਬਹੁਤ ਤਾਂਘ ਹੁੰਦੀ ਹੈ। ਇਸ ਲਈ ਉਹ ਧਾਰਮਿਕ ਸਥਾਨਾਂ ਤੇ ਆਪਣੇ ਨਾਂ ਦੇ ਪੱਥਰ ਲਗਵਾਉਂਦੇ ਹਨ ਤੇ ਲਾਊਡ ਸਪੀਕਰਾਂ ਰਾਹੀਂ ਆਪਣੀ ਉਸਤਤ ਸੁਣ ਕੇ ਖ਼ੁਸ਼ ਹੁੰਦੇ ਹਨ। ਉਹ ਸਮਝਦੇ ਹਨ ਕਿ ਦਾਨ ਦੇਣ ਨਾਲ ਉਹਨਾਂ ਦੀ ਵਾਹ-ਵਾਹ ਹੋ ਜਾਵੇਗੀ ਤੇ ਉਹਨਾਂ ਦਾ ਸਬੰਧ ਵੱਡੇ ਬੰਦਿਆਂ ਨਾਲ ਪੈ ਜਾਵੇਗਾ। ਝੂਠੀ ਸ਼ਾਨ ਤੇ ਵਿਖਾਵਾ ਭਾਵੇਂ ਕਿਸੇ ਕਿਸਮ ਦਾ ਵੀ ਹੋਵੇ, ਇੱਕ ਬੁਰੀ ਆਦਤ ਹੈ। ਜੇਕਰ ਅਸੀਂ ਝੂਠੀ ਸ਼ਾਨ ਤੇ ਵਿਖਾਵੇ ਦੀ ਆਦਤ ਤਿਆਗ ਕੇ ਧਾਰਮਿਕ ਸੰਸਥਾਵਾਂ ਨੂੰ ਦਾਨ ਦੇਣਾ ਬੰਦ ਕਰ ਦੇਈਏ ਤਾਂ ਅਨੇਕਾਂ ਮੁਫ਼ਤ ਖ਼ੋਰੇ ਕੰਮ ਕਰਨ ਲਈ ਮਜਬੂਰ ਹੋ ਜਾਣਗੇ। ਇਸ ਤਰ੍ਹਾਂ ਵਿਹਲੜਾਂ ਤੇ ਨਿਕੰਮਿਆਂ ਦੀ ਗਿਣਤੀ ਘਟ ਜਾਵੇਗੀ। ਧਾਰਮਿਕ ਸੰਸਥਾਵਾਂ ਤੇ ਕਬਜ਼ਿਆਂ ਖ਼ਾਤਰ ਹੁੰਦੀਆਂ ਲੜਾਈਆਂ ਵੀ ਬੰਦ ਹੋ ਜਾਣਗੀਆਂ। ਅੱਜ ਅਸੀਂ ਗ਼ਰੀਬੀ, ਅਨਪੜ੍ਹਤਾ ਤੇ ਅਗਿਆਨਤਾ ਵਰਗੀਆਂ ਸਮੱਸਿਆਵਾਂ ਨਾਲ ਜੂਝ ਰਹੇ ਹਾਂ। ਇਹਨਾਂ ਸਮੱਸਿਆਵਾਂ ਨੂੰ ਕਾਬੂ ਕਰਨ ਦੇ ਰਾਹ ਵਿੱਚ ਦਾਨ ਤੇ ਚੜ੍ਹਾਵਾ ਬਹੁਤ ਵੱਡੀ ਰੁਕਾਵਟ ਹਨ। ਹੁਣ ਪੁਰਾਣੀਆਂ ਜ਼ੰਜੀਰਾਂ ਨੂੰ ਤੋੜ ਕੇ ਇਹਨਾਂ ਤੋਂ ਛੁਟਕਾਰਾ ਹਾਸਲ ਕਰਨਾ ਚਾਹੀਦਾ ਹੈ। ਇਸੇ ਵਿੱਚ ਹੀ ਸਾਡੇ ਦੇਸ਼ ਦੀ ਭਲਾਈ ਹੈ।

**ਇਕਾਈ ਸਹਾਇਤਾ (ਸਾਹਨੇਵਾਲ)**

ਤਰਕਸ਼ੀਲ ਆਗੂ ਦਲਬੀਰ ਕਟਾਣੀ 2000 ਰੁਪਏ
(ਆਪਣੀ ਬੇਟੀ ਦੀ ਸ਼ਾਦੀ ਦੇ ਮੌਕੇ ਤੇ)

**ਸੁਸਾਇਟੀ ਲਈ ਸਹਾਇਤਾ**

ਦਰਬਾਰਾ ਸਿੰਘ ਛਾਜਲਾ, ਪ੍ਰਧਾਨ ਭਾ.ਕਿ.ਯੂ. : 200 ਰੁਪਏ
(ਆਪਣੇ ਲੜਕੇ ਅਮਨਦੀਪ ਦੇ ਵਿਆਹ ਦੀ ਖ਼ੁਸ਼ੀ 'ਚ।)

## ਹਾਈਪੋਕੋਂਡਰੀਆ

**ਬਲਰਾਜ ਦੱਤ ਸ਼ਰਮਾ**

ਆਸ਼ਾ ਰਾਣੀ ਨੂੰ ਕੋਈ ਵੀ ਮਿਲਣ ਆਉਂਦਾ ਤਾਂ ਉਹ ਆਪਣੀ ਬਿਮਾਰੀ ਦੇ ਬਾਰੇ ਦੱਸਣਾ ਸ਼ੁਰੂ ਕਰ ਦੇਂਦੀ, "ਪੈਰਾਂ ਵਿੱਚ ਐਂ ਲਗਦਾ ਹੈ ਜਿਵੇਂ ਸੋਜਾ ਹੈ। ਟੰਗਾਂ ਵਿੱਚ ਲਹਿਰ ਜਿਹੀ ਚਲਦੀ ਰਹਿੰਦੀ ਹੈ। ਹੱਥਾਂ ਵਿੱਚ ਅਕਸਰ ਜਲਣ ਹੁੰਦੀ ਹੈ। ਪੇਟ ਅਤੇ ਛਾਤੀ ਵਿੱਚ ਭਾਰੀ ਪਣ ਰਹਿੰਦਾ ਹੈ। ਸਿਰ ਵਿੱਚ ਚੱਕਰ ਤਾਂ ਆਉਂਦੇ ਹੀ ਹਨ, ਕਦੇ ਕਦੇ ਅਜਿਹਾ ਵੀ ਮਹਿਸੂਸ ਹੁੰਦਾ ਹੈ ਜਿਵੇਂ ਸਿਰ ਫਟ ਜਾਵੇਗਾ।"

ਆਸ਼ਾ ਰਾਣੀ ਦੇ ਪਤੀ ਸੁਸ਼ੀਲ ਕੁਮਾਰ ਅਕਸਰ ਕਹਿੰਦੇ ਹਨ, "ਤੂੰ ਇਹ ਦੱਸਿਆ ਕਰ ਕਿ ਤੇਰੇ ਸਰੀਰ ਦਾ ਕਿਹੜਾ ਹਿੱਸਾ ਠੀਕ ਹੈ। ਦੂਜੀ ਗੱਲ, ਉਹ ਕਿਹੜਾ ਰੋਗ ਹੈ ਜਿਹੜਾ ਤੈਨੂੰ ਨਹੀਂ ਹੈ। ਸਿਰ ਦੇ ਵਾਲਾਂ ਤੋਂ ਲੈ ਕੇ ਪੈਰਾਂ ਦੇ ਤਲਿਆਂ ਤੱਕ ਤਾਂ ਤੂੰ ਜਲਣ, ਦਰਦ, ਸੋਜ਼ਸ, ਗੈਸ ਅਤੇ ਬੇਚੈਨੀ ਨਾਲ ਦੁਖ਼ੀ ਰਹਿੰਦੀ ਹੈ।"

ਆਸ਼ਾ ਆਉਣ ਵਾਲੇ ਪ੍ਰਾਹੁਣੇ ਨੂੰ ਸੰਬੋਧਨ ਕਰਦੀ ਹੋਈ ਕਹਿੰਦੀ ਹੈ, "ਬੱਸ, ਇਹਨਾਂ ਦੀਆਂ ਬੇਤੁਕੀਆਂ ਗੱਲਾਂ ਦੇ ਕਾਰਣ ਹੀ ਮੈਨੂੰ ਬਲੱਡ-ਪ੍ਰੈਸ਼ਰ ਅਤੇ ਸ਼ੂਗਰ ਦੀ ਬਿਮਾਰੀ ਰਹਿੰਦੀ ਹੈ।"

ਪਤੀਦੇਵ ਕੰਨਾਂ ਉੱਤੇ ਹੱਥ ਰੱਖ ਕੇ ਸਾਹਮਣੇ ਤੋਂ ਹਟ ਜਾਂਦੇ ਹਨ। ਉਹ ਆਉਣ ਵਾਲਿਆਂ ਨੂੰ ਕਹਿੰਦੇ ਹਨ ਕਿ ਇਸ ਨੂੰ ਕੋਈ ਬਿਮਾਰੀ ਨਹੀਂ ਹੈ, ਰੋਗ ਦਾ ਭਰਮ ਹੈ, ਬੱਸ।

ਉਹਨਾਂ ਦੇ ਵੱਡੇ ਪੁੱਤਰ ਦਾ ਕਹਿਣਾ ਹੈ, " ਮੈਂ ਮੰਮੀ ਨੂੰ ਕਈ ਡਾਕਟਰਾਂ ਨੂੰ ਦਿਖਾਇਆ ਹੈ। ਉਹਨਾਂ ਦੇ ਕਹਿਣ ਉੱਤੇ ਹਰ ਤਰ੍ਹਾਂ ਦੀ ਜਾਂਚ ਵੀ ਕਰਵਾਈ ਹੈ ਪ੍ਰੰਤੂ ਕਿਧਰੇ ਕੋਈ ਰੋਗ ਨਹੀਂ ਨਿਕਲਿਆ। ਉਹਨਾਂ ਨੂੰ ਵਹਿਮ ਰਹਿੰਦਾ ਹੈ ਕਿ ਉਹ ਰੋਗੀ ਹਨ।" ਦਰਅਸਲ, ਇਸ ਤਰ੍ਹਾਂ ਦੇ ਭਰਮ ਨਾਲ ਜਕੜੇ ਰੋਗੀ ਨੂੰ 'ਹਾਈਪੋਕੋਂਡਰੀਆ' ਦਾ ਸ਼ਿਕਾਰ ਦੱਸਿਆ ਜਾਂਦਾ ਹੈ।

**ਹਾਈਪੋਕੋਂਡਰੀਆ ਕੀ ਹੈ :** ਆਮ ਭਾਸ਼ਾ ਵਿੱਚ ਗੱਲ ਕਰੀਏ ਤਾਂ ਇਸ ਦਾ ਰੋਗੀ, ਉਹ ਵਿਅਕਤੀ ਹੁੰਦਾ ਹੈ ਜਿਹੜਾ ਇਹ ਮੰਨਦਾ ਹੈ ਕਿ ਉਸਨੂੰ ਕਈ ਤਰ੍ਹਾਂ ਦੇ ਰੋਗ ਹਨ। ਸੱਚਾਈ ਇਹ ਹੈ, ਇਹ ਰੋਗੀ ਦੇ ਮਨ ਦਾ ਵਹਿਮ ਹੁੰਦਾ ਹੈ ਕਿ ਉਸ ਦੀ ਸਿਹਤ ਖਰਾਬ ਹੈ। ਉਸ ਨੂੰ ਜਾਪਦਾ ਹੈ ਕਿ ਉਸ ਦਾ ਸਰੀਰ ਅਤੇ ਸਿਹਤ ਦੋਨੋਂ ਹੀ ਠੀਕ ਨਹੀਂ ਹਨ। ਇਸ ਤਰ੍ਹਾਂ ਦੇ ਮਰੀਜ਼ਾਂ ਦਾ ਪਤਾ ਤਦ ਹੀ ਸਹੀ ਢੰਗ ਨਾਲ ਚਲਦਾ ਹੈ ਜਦ ਉਹ 6 ਮਹੀਨੇ ਤੱਕ ਇਹੀ ਮੰਨਦਾ ਰਹਿੰਦਾ ਹੈ ਕਿ ਉਸ ਨੂੰ ਗੰਭੀਰ ਰੋਗ ਹੈ।

ਦਰਅਸਲ, ਹਾਈਪੋਕੋਂਡਰੀਆ ਦਾ ਰੋਗੀ ਕਿਸੇ ਵੀ ਰੋਗ ਦੇ ਲੱਛਣਾਂ ਦੀ ਪਰਿਕਲਪਨਾ (ਮਨ ਵਿੱਚ ਘੜਨ ਦੀ ਕਿਰਿਆ, ਨਿਰਣਾ ਕਰਨ ਦਾ ਭਾਵ) ਕਰ ਲੈਂਦਾ ਹੈ ਜਿਹੜੇ ਉਸ ਵਿੱਚ ਬੇਚੈਨੀ ਪੈਦਾ ਕਰਦੇ ਹਨ ਇਹ ਉਸ ਦੇ ਜੀਵਨ ਉੱਤੇ ਡੂੰਘਾ ਪ੍ਰਭਾਵ ਪਾਉਂਦੇ ਹਨ। ਉਸ ਦੀ ਸੋਚ ਨਕਾਰਾਤਮਕ ਬਣਦੀ ਰਹਿੰਦੀ ਹੈ। ਕਦੇ-ਕਦੇ ਰੋਗੀ ਨੂੰ ਜਾਂਚ ਦੇ ਬਾਅਦ ਇਹ ਮੰਨ ਲੈਣਾ ਪੈਂਦਾ ਹੈ ਕਿ ਰੋਗ ਨਹੀਂ ਹੈ, ਪ੍ਰੰਤੂ ਥੋੜੇ ਸਮੇਂ ਬਾਅਦ ਉਸ ਨੂੰ ਫਿਰ ਉਹੀ ਭਰਮ ਤੰਗ ਕਰਨ ਲੱਗਦਾ ਹੈ।

**ਜਾਂਚ :** ਇਸ ਰੋਗ ਦੀ ਜਾਂਚ ਦੂਜੇ ਰੋਗਾਂ ਵਾਂਗ ਹੀ ਕਰਨੀ ਚਾਹੀਦੀ ਹੈ। ਜਾਂਚ ਵਿੱਚ ਵੀ ਧੀਰਜ ਤੋਂ ਕੰਮ ਲੈਣਾ ਪੈਂਦਾ ਹੈ ਕਿ ਰੋਗੀ ਨੂੰ ਕੋਈ ਸਰੀਰਕ ਰੋਗ ਨਹੀਂ ਹੈ। ਫਿਰ ਉਸ ਦੀ ਬੇਚੈਨੀ ਦੇ ਕਾਰਣ ਦਾ ਪਤਾ ਲਗਾਉਣਾ ਚਾਹੀਦਾ ਹੈ। ਦਰਅਸਲ ਹਾਈਪੋਕੋਂਡਰੀਆ ਦਾ ਦੂਜਾ ਨਾ ਬੇਚੈਨੀ ਭਰਿਆ ਵਹਿਮ ਹੈ ਅਤੇ ਇਸ ਨੂੰ ਦੂਜੇ ਮਨੋਰੋਗਾਂ ਦੀ ਤਰ੍ਹਾਂ ਹੀ ਗੰਭੀਰਤਾ ਨਾਲ ਲਿਆ ਜਾਣਾ ਜਰੂਰੀ ਹੈ।

**ਇਲਾਜ :** ਹਾਈਪੋਕੋਂਡਰੀਆ ਦੇ ਮਰੀਜ਼ ਦਾ ਇਲਾਜ ਤਾਂ ਸੰਭਵ ਹੈ ਪਰ ਇਸ ਵਿੱਚ ਸਮਾਂ ਲਗਦਾ ਹੈ। ਇਸ ਰੋਗ ਵਿੱਚ ਇਕ ਮੁਸ਼ਕਿਲ ਇਹ ਵੀ ਹੈ ਕਿ ਮਰੀਜ਼ ਦੇ ਮਨ ਵਿੱਚ ਬੈਠੇ ਡਰ ਨੂੰ ਪੂਰੀ ਤਰ੍ਹਾਂ ਖ਼ਤਮ ਨਹੀਂ ਕੀਤਾ ਜਾ ਸਕਦਾ। ਜਿਵੇਂ ਕਿਸੇ ਨੂੰ ਕੈਂਸਰ ਦਾ ਭਰਮ ਹੈ, ਉਸ ਨੂੰ ਇਹ ਤਾਂ ਸਮਝਾਇਆ ਜਾ ਸਕਦਾ ਹੈ ਕਿ ਜਾਂਚ ਤੋਂ ਪਤਾ ਲੱਗਾ ਹੈ ਕਿ ਤੁਹਾਨੂੰ ਕੈਂਸਰ ਨਹੀਂ ਹੈ ਪ੍ਰੰਤੂ ਉਸ ਦੇ ਮਨ ਦੇ ਇਸ ਵਹਿਮ ਦਾ ਕੀ ਕੀਤਾ ਜਾਵੇ ਕਿ ਰੋਗ ਤਾਂ ਕਦੇ ਵੀ ਪਨਪ ਸਕਦਾ ਹੈ। ਫਿਰ ਰੋਗੀ ਤਾਂ ਠੀਕ ਹੁੰਦੇ ਹੋਏ ਵੀ ਸਿਰ ਦਰਦ, ਸਰੀਰ ਵਿੱਚ ਦਰਦ, ਥਕਾਵਟ ਜਾਂ ਸਰੀਰ ਟੁੱਟਦੇ ਰਹਿਣ ਦੀਆਂ ਸ਼ਿਕਾਇਤਾਂ ਦਾ ਸ਼ਿਕਾਰ ਹੁੰਦਾ ਹੈ।

ਇਹ ਰੋਗ ਜੇਕਰ 40 ਸਾਲ ਦੀ ਉਮਰ ਦੇ ਬਾਅਦ ਸ਼ੁਰੂ ਹੋਵੇ ਤਾਂ ਮਾਹਿਰਾਂ ਦੇ ਅਨੁਸਾਰ ਇਸ ਦਾ ਇਲਾਜ ਲੰਬਾ ਹੋ ਜਾਂਦਾ ਹੈ। ਚੰਡੀਗੜ੍ਹ ਦੇ ਡਾਕਟਰ ਐਨ. ਕੇ. ਸੋਨੀ ਦਾ ਕਹਿਣਾ ਹੈ ਕਿ ਸਫ਼ਲ ਇਲਾਜ ਤਦ ਹੀ ਸੰਭਵ ਹੈ ਜੇਕਰ ਰੋਗੀ ਨੂੰ ਇਹ ਵਿਸ਼ਵਾਸ ਦਿਵਾਇਆ ਜਾਵੇ ਕਿ ਉਸ ਨੂੰ ਕੋਈ ਗੰਭੀਰ ਸਰੀਰਕ ਰੋਗ ਨਹੀਂ ਹੈ, ਅਜਿਹਾ ਵਾਰ-ਵਾਰ ਕਹਿੰਦੇ ਰਹਿਣ ਲਾਲ ਜੇਕਰ ਉਸ ਦਾ ਇਲਾਜ ਕਰਤਾ ਉੱਤੇ ਭਰੋਸਾ ਹੋ ਜਾਵੇ ਤਾਂ ਰੋਗ ਖਤਮ ਹੋ ਜਾਂਦਾ ਹੈ। ਇਸ ਤਰ੍ਹਾਂ ਦੇ ਮਰੀਜ਼ਾਂ ਵਿੱਚ ਡਾਕਟਰ ਨੂੰ ਰੋਗ ਦੇ ਬਾਰੇ ਵਿੱਚ ਦੱਸਣ ਦੇ ਲਈ ਬਹੁਤ ਘੱਟ ਤੱਥ ਹੁੰਦੇ ਹਨ ਕਿਉਂਕਿ ਅਸਲੀ ਤੱਥ ਤਾਂ ਉਹੀ ਹਨ ਜਿਹੜਾ ਉਸ ਦਾ ਦਿਮਾਗ਼ ਕਹਿੰਦਾ ਹੈ।

ਮੇਰੇ ਇਕ ਦੋਸਤ ਸੁਧੀਰ ਦੇ ਪੁੱਤਰ ਸੰਜੀਵ ਦੀ ਛਾਤੀ ਵਿੱਚ ਦਰਦ ਉੱਠਿਆ। ਉਹ ਉਸ ਨੂੰ ਲੈ ਕੇ ਹਸਪਤਾਲ ਗਿਆ। ਉਥੇ ਕੁਝ ਦੇਰ ਐਮਰਜੈਂਸੀ ਵਿੱਚ ਰੱਖਣ ਦੇ ਬਾਅਦ ਉਸ ਨੂੰ ਮਾਨਸਿਕ ਰੋਗੀਆਂ ਦੇ ਵਾਰਡ ਵਿੱਚ ਪਾ ਦਿੱਤਾ। ਹੁਣ ਕਿਉਂਕਿ ਸੁਧੀਰ ਇਹ ਮੰਨਣ ਦੇ ਲਈ ਤਿਆਰ ਨਹੀਂ ਸੀ ਕਿ ਉਸਦਾ ਪੁੱਤਰ ਮਾਨਸਿਕ ਰੋਗੀ ਹੈ, ਇਸ ਲਈ ਉਸ ਨੇ ਆਪਣੇ ਇਕ ਦੋਸਤ ਡਾਕਟਰ ਨਾਲ ਗੱਲ ਕੀਤੀ। ਉਸ ਨੇ ਸੰਜੀਵ ਦੀ ਜਾਂਚ ਕਰਨ ਦੇ ਬਾਅਦ ਸੁਧੀਰ ਨੂੰ ਦੱਸਿਆ ਕਿ ਉਸ ਨੂੰ ਸੱਚਮੁੱਚ ਉਹ ਰੋਗ ਨਹੀਂ ਹੈ ਜਿਸ ਦਾ ਹਸਪਤਾਲ ਵਿੱਚ ਇਲਾਜ ਸ਼ੁਰੂ ਕਰ ਦਿੱਤਾ ਗਿਆ ਸੀ।

ਮਿੱਤਰ ਡਾਕਟਰ ਨੇ ਸੰਜੀਵ ਦੇ ਲਈ ਇਕ ਮਹਿੰਗੀ ਗੋਲੀ ਲਿਖੀ। ਉਸਦੀ ਸੇਵਨ ਵਿਧੀ ਵੀ ਅਲੱਗ ਸੀ। ਗੋਲੀ ਨੂੰ ਪੀਸ ਕੇ ਅੱਧਾ ਕਿਲੋ ਦੁੱਧ ਵਿੱਚ ਮਿਲਾਉਣਾ ਸੀ। ਫਿਰ ਉਸ ਵਿੱਚ ਇਕ ਡਬਲ ਰੋਟੀ ਘੋਲਣੀ ਸੀ। ਉਸ ਵਿੱਚ ਵੀ ਇੱਕ ਵੱਡਾ ਚਮਚਾ ਦੇਸੀ ਘਿਓ ਮਿਲਾ ਕੇ ਰੋਗੀ ਨੂੰ ਖਾਣ ਲਈ ਦੇਣਾ ਸੀ। ਇਹ ਸਿਲਸਿਲਾ ਇੱਕ ਮਹੀਨੇ ਤੱਕ ਚੱਲਿਆ।

ਬਾਅਦ ਵਿੱਚ ਡਾਕਟਰ ਨੇ ਸੁਧੀਰ ਨੂੰ ਦੱਸਿਆ ਕਿ ਇਲਾਜ ਦੇ ਲਈ ਜੋ ਗੋਲੀ ਦਿੱਤੀ ਗਈ ਸੀ ਉਹ ਮਹਿੰਗੀ ਜਰੂਰ ਸੀ ਪ੍ਰੰਤੂ ਉਹ ਸ਼ੁੱਧ ਚੀਨੀ ਦੀ ਗੋਲੀ ਸੀ। ਅਜਿਹੀਆਂ ਗੋਲੀਆਂ ਉਸ ਰੋਗੀ ਦੇ ਇਲਾਜ ਵਿੱਚ ਬੇਹੱਦ ਲਾਭਦਾਇਕ ਸਾਬਤ ਹੁੰਦੀਆਂ ਹਨ ਜਿਹਨਾਂ ਨੂੰ ਕੋਈ ਰੋਗ ਨਹੀਂ ਸਿਰਫ ਰੋਗ ਹੋਣ ਦਾ ਵਹਿਮ ਹੁੰਦਾ ਹੈ। ਡਾਕਟਰੀ ਭਾਸ਼ਾ ਵਿੱਚ ਉਹ ਰੋਗੀ ਹਾਈਪੋਕੋਂਡਰੀਆ ਦਾ ਸ਼ਿਕਾਰ ਹੁੰਦਾ ਹੈ।

ਮਨੋਰੋਗ ਮਾਹਿਰਾਂ ਦੇ ਅਨੁਸਾਰ ਇਸ ਰੋਗ ਦਾ ਸਭ ਤੋਂ ਵਧੀਆ ਇਲਾਜ ਰੋਗੀ ਦਾ ਰੋਗ ਦੇ ਪ੍ਰਤੀ ਧਿਆਨ ਹਟਾਉਣਾ ਹੈ। ਇਹ ਕੰਮ ਰੋਗਾਂ ਦੀ ਜਾਂਚ ਕਰਵਾ ਕੇ ਅਤੇ ਉਸ ਨੂੰ ਨਤੀਜਾ ਦਿਖਾ ਕੇ ਵੀ ਕੀਤਾ ਜਾ ਸਕਦਾ ਹੈ। ਰੋਗੀ ਦਾ ਧਿਆਨ ਵੰਡਣ ਲਈ ਉਤਸ਼ਾਹ ਵਧਾਊ ਸਮੱਗਰੀ ਅਤੇ ਪੁਸਤਕਾਂ ਵੀ ਪੜ੍ਹਨ ਨੂੰ ਦਿੱਤੀਆਂ ਜਾ ਸਕਦੀਆਂ ਹਨ। ਰੋਗੀ ਦੀ ਸੋਚ ਵਿੱਚ ਜਿੰਨਾ ਵੱਡਾ ਪਰਿਵਰਤਨ ਆਵੇਗਾ। ਓਨਾ ਹੀ ਇਸ ਰੋਗ ਤੋਂ ਛੁਟਕਾਰਾ ਮਿਲੇਗਾ।

**ਅਨੁਵਾਦ : ਪਵਨ ਕੁਮਾਰ ਰੱਤੋਂ**

### ਕਾਂਗਰਸੀ ਮੈਂਬਰ ਪਾਰਲੀਮੈਂਟ ਨੂੰ 'ਓਪਰੀ ਕਸਰ'

**ਰਾਂਚੀ ਦਸੰਬਰ, 22 :** ਸਿੰਘਭੂਮ ਜਿਲ੍ਹੇ ਵਿੱਚ 'ਬੋਇਆ ਬੈਂਗਾ' ਨਾਮ ਨਾਲ ਜਾਣੀ ਜਾਂਦੀ 'ਓਪਰੀ ਕਸਰ' ਵੱਲੋਂ ਇੱਕ ਔਰਤ ਨੂੰ ਕਾਬੂ ਕਰਨ ਦਾ ਸਮਾਚਾਰ ਮਿਲਿਆ ਹੈ। ਘਟਨਾ ਦਾ ਵਿਅੰਗ ਇਹ ਹੈ ਕਿ ਪੀੜਤ ਔਰਤ ਸਿੰਘਭੂਮ ਤੋਂ ਕਾਂਗਰਸ ਪਾਰਟੀ ਦੀ ਐੱਮ.ਪੀ. ਬੇਗਮ ਸਿੰਮਬਰੂਈ ਹੈ।

ਸਿੰਮਬਰੂਈ ਨੇ ਹਲਕੇ ਦੇ ਕਬੀਲਿਆਂ 'ਤੇ ਦੋਸ਼ ਲਾਉਂਦਿਆਂ ਕਿਹਾ ਸੀ ਕਿ ਉਹਨਾਂ ਦੁਆਰਾ ਕੀਤੇ ਟੂਣਿਆਂ ਨਾਲ ਉਸਨੂੰ ਓਪਰੀ ਕਸਰ ਹੋਈ ਹੈ। ਇਸ ਉਪਰੰਤ ਕਬੀਲਿਆਂ ਦੀਆਂ ਜਥੇਬੰਦੀਆਂ ਨੇ ਐੱਮ.ਪੀ. ਦੀ ਦੇਹ 'ਚੋਂ 'ਬਦਰੂਹ' ਨੂੰ ਕੱਢਣ ਦਾ ਫੈਸਲਾ ਕੀਤਾ।

ਸ਼ੁੱਕਰਵਾਰ ਦੇ ਦਿਨ ਕਬੀਲਿਆਂ ਦੇ ਚਾਰ 'ਸਿਆਣਿਆਂ' ਨੇ ਇੱਕ ਘੰਟਾ ਪੂਜਾ ਪਾਠ ਕੀਤਾ ਤਾਂ ਜੋ ਐੱਮ.ਪੀ. ਨੂੰ 'ਓਪਰੀ ਕਸਰ' ਤੋਂ ਮੁਕਤ ਕੀਤਾ ਜਾ ਸਕੇ ਅਤੇ ਇਹ ਓਹੜ-ਪੋਹੜ ਵੀ ਕੀਤਾ ਕਿ 'ਬਦਰੂਹ' ਆਉਣ ਵਾਲੇ ਉਹ ਸਾਰੇ ਰਸਤੇ ਬੰਦ ਕੀਤੇ ਜਾਣ ਜਿਸ ਨਾਲ ਇਹ ਐੱਮ.ਪੀ. ਦੀ ਦੇਹ ਵਿੱਚ ਮੁੜ ਦਾਖਲ ਨਾ ਹੋ ਸਕੇ। (ਹਿੰਦੁਸਤਾਨ ਟਾਈਮਜ਼)

ਇੱਕ ਨਵੇਂ ਅਧਿਐਨ ਤੋਂ ਸਾਹਮਣੇ ਆਇਆ ਹੈ ਕਿ ਸਾਡੇ ਉੱਠਣ ਬੈਠਣ ਅਤੇ ਪੈਣ ਜਾਂ ਖੜ੍ਹਨ ਆਦਿ ਦਾ ਗਲਤ ਤਰੀਕਾ ਵੀ ਹਾਈ ਬਲੱਡ ਪ੍ਰੈਸ਼ਰ ਵਿੱਚ ਇਜ਼ਾਫਾ ਕਰਦਾ ਹੈ। ਖੋਜਕਾਰਾਂ ਅਨੁਸਾਰ ਲੰਮਾ ਸਮਾਂ ਕੰਪਿਊਟਰ ਮੂਹਰੇ ਬੈਠਣ ਜਾਂ ਸਾਡੀ ਗਰਦਨ ਦੇ ਪੱਠਿਆਂ ਦੇ ਜਖ਼ਮੀ ਹੋਣ ਨਾਲ ਬਲੱਡ ਪ੍ਰੈਸ਼ਰ ਵੱਧ ਜਾਂਦਾ ਹੈ ਕਿਉਂਕਿ ਸਾਡੀ ਗਰਦਨ ਦੇ ਪੱਠਿਆਂ ਦੇ ਦਿਮਾਗ ਵਿਚਲੇ ਉਸ ਹਿੱਸੇ ਕੁਦਰਤੀ ਤੌਰ ਤੇ ਸਿੱਧਾ ਸਬੰਧ ਹੈ ਜੋ ਸਾਡੇ ਬਲੱਡ ਪ੍ਰੈਸ਼ਰ ਅਤੇ ਦਿਲ ਦੀ ਧੜਕਣ ਕੰਟਰੋਲ ਕਰਦੇ ਹਨ।

ਢੁੱਕਵੇਂ ਵਿਕਲਪ ਤੋਂ ਬਿਨਾਂ ਕੇਵਲ ਵਿਰੋਧ ਦੀਆਂ ਲਹਿਰਾਂ ਇੱਛੁਕ ਨਤੀਜੇ ਨਹੀਂ ਕੱਢ ਸਕਦੀਆਂ। - ਅਗਿਆਤ

### 'ਰੱਬ'

**ਅਮਰਜੀਤ ਢਿੱਲੋਂ**

ਰੱਬ ਇੱਕ ਵੱਡਾ ਯੱਭ ਹੈ, ਇਹ ਹੈ ਜਾਭਾਂ ਦਾ ਹੀ ਭੇੜ ਦੋਸਤੋ।
ਮਾਨਵਤਾ ਵਿੱਚ ਪਾਈ ਹੋਈ, ਡੂੰਘੀ ਇੱਕ ਦੁਫੇੜ ਦੋਸਤੋ।
ਗੁੰਡੇ ਅਨਸਰ, ਤਸਕਰ, ਕਾਤਲ, ਸਾਧਾਂ ਦੇ ਭੇਸਾਂ ਵਿੱਚ ਫਿਰਦੇ।
ਇਹਨਾਂ ਕਰਕੇ ਹੀ ਪ੍ਰਦੂਸ਼ਿਤ ਨੇ ਸਾਡੇ ਸਾਰੇ ਚੌਗਿਰਦੇ।
ਜਾਤਾਂ, ਮਜ਼ਹਬਾਂ ਦੇ ਨਾਂ ਉੱਤੇ ਰਹਿਣ ਕਰਾਉਂਦੇ ਭੇੜ ਦੋਸਤੋ
ਰੱਬ ਇੱਕ..................................
ਨੇਤਾ ਲੋਕੀਂ ਡੇਰਿਆਂ ਉੱਤੇ ਜਾ ਕੇ ਨੇ ਮੱਥੇ ਰਗੜਦੇ।
ਜਿਨ੍ਹਾਂ ਤਾਈਂ ਵੋਟ ਨਾ ਪੈਂਦੀ ਉਹ ਉਹਨਾਂ ਦੇ ਨਾਲ ਝਗੜਦੇ।
ਫੇਰ ਦੁਬਾਰਾ 'ਕੱਠੇ ਹੋ ਕੇ ਪਾਈ ਫਿਰਦੇ ਮੇੜ੍ਹ ਦੋਸਤੋ।
ਰੱਬ ਇੱਕ..................................
ਸਾਧਾਂ ਦਾ ਕੰਮ ਹੈ ਲੋਕਾਂ ਦੀ ਸੋਚ ਦੇ ਤਾਈਂ ਖੁੰਢਾ ਕਰਨਾ।
ਭਾਵੀ ਦਾ ਫਲਸਫਾ ਉਹਨਾਂ ਦੇ ਮਨਾਂ ਵਿੱਚ ਰਹਿੰਦੇ ਭਰਨਾ।
ਲੋਕਾਂ ਨੂੰ ਕਹਿੰਦੇ ਇਹ ਥੋਡੇ ਪਿਛਲੇ ਜਨਮ ਦਾ ਗੇੜ ਦੋਸਤੋ।
ਰੱਬ ਇੱਕ ਵੱਡਾ..................................
ਕਰਮਾਂ ਦਾ ਫਲ ਮੰਨ ਕੇ ਲੋਕੀ ਹੱਕਾਂ ਦੇ ਲਈ ਲੜਨਾ ਭੁੱਲ ਗਏ।
ਵਿਹਲੜ ਨੇ ਮਹਿਲਾਂ ਵਿੱਚ ਰਹਿੰਦੇ, ਕਿਰਤੀ ਕੱਖਾਂ ਵਾਂਗੂ ਰੁਲ ਗਏ।
ਭੁੱਲ ਗਏ ਸ਼ੈਤਾਨਾ ਤਾਈਂ ਮਾਰਨੀ ਲੋਕ ਚੁਪੇੜ ਦੋਸਤੋ।
ਰੱਬ ਇੱਕ ਵੱਡਾ ਯੱਭ ਹੈ, ਇਹ ਹੈ ਜਾਭਾਂ ਦਾ ਹੀ ਭੇੜ ਦੋਸਤੋ।
ਮਾਨਵਤਾ ਵਿੱਚ ਪਾਈ ਹੋਈ ਡੂੰਘੀ ਇੱਕ ਦੁਫੇੜ ਦੋਸਤੋ।

### ਨਵਾਂ ਸਾਲ

**ਰਵਿੰਦਰ ਰਾਹੀ**

ਗਰੀਟਿੰਗ ਕਾਰਡ ਪਾਉਣਾ
ਮਹਿਜ਼ ਇੱਕ ਰਸਮ ਨਿਭਾਉਣਾ ਹੈ
ਨਵੇਂ ਦਿਨ
ਕਦੇ ਨਾਲ ਕੁਝ ਨਹੀਂ ਲਿਆਉਂਦੇ
ਅਸੀਸਾਂ
ਲੈਣੀਆਂ ਜਾਂ ਦੇਣੀਆਂ
ਮਹਿਜ਼ ਭਰਮ ਪਾਲਣ ਤੋਂ ਵੱਧ ਨਹੀਂ ਕੁਝ ਨਹੀਂ
ਕਰ-ਗੁਜ਼ਰਨ ਦੀ ਚਾਹ ਹੀ
ਆਸਾਂ ਦੇ ਬੂਰ ਦੀ ਗਰੰਟੀ ਹੈ
ਸੋ ਮੈਂ
ਦਿਨ ਫਿਰਨ ਦੀ ਕੋਈ ਅਗਾਊਂ
ਮੁਬਾਰਕ ਨਹੀਂ ਦੇ ਸਕਦਾ
ਬਨੇਰਿਆਂ 'ਤੇ ਦੀਪ ਬਾਲਣਾ
ਕਿਤੇ ਚੰਗੀ ਗੱਲ ਹੈ
ਸੋ ਇਸ ਆਸ ਨਾਲ
ਕਿ ਤੁਸੀਂ ਅਗਲੇ ਸਾਲ
ਇਹ ਅਹਿਦ ਕਰੋ
ਪੁਰਾਣੇ, ਸਮਾਂ ਵਿਹਾ ਚੁੱਕੇ
ਰਸਮਾਂ ਰਿਵਾਜ਼ਾਂ ਨੂੰ ਤਿਲਾਜਲੀ ਦੇਉਗੇ
ਤੇ ਨਵੀਆਂ ਕਦਰਾਂ-ਕੀਮਤਾਂ ਨੂੰ
ਆਪਣੇ ਹਾਣੀ ਬਣਾਓਗੇ
ਫੇਰ ਹੀ 'ਮੁਬਾਰਕ' ਦੇ ਸਕਦਾ ਹਾਂ।

**ਪੂਰਨ ਸਿੰਘ ਕਿਰਤੀ**

### ਰਾਜ ਦਾ ਮੁੱਢ

ਵਿਧਾਨ ਉਹਨਾਂ ਰਾਜਾਂ ਦੇ ਐਸੇ ਬਣਾਏ।
ਜੱਗ ਨੂੰ ਲਤਾੜਨ ਦੇ ਕੰਮ ਜਿਹੜੇ ਆਏ।
ਜਿੱਥੋਂ ਤੱਕ ਰਾਜ ਉਹਨਾਂ ਕੀਤੇ ਤਾਮੀਰ।
ਕਹਿਣ ਇਸ ਦੀ ਹਰ ਸ਼ੈਅ ਹੈ ਸਾਡੀ ਜਾਗੀਰ।
ਅਧਿਕਾਰ ਇਸਦਾ ਮੁੱਢੋਂ ਹੀ ਪਾ ਕੇ ਹਾਂ ਆਏ।
ਕਿਸਮਤ 'ਚ ਰੱਬ ਤੋਂ ਲਿਖਾ ਕੇ ਹਾਂ ਆਏ।
ਮੰਦਰ ਬਣਾਏ ਪੁਜਾਰੀ ਬਿਠਾਏ।
ਨਰਕਾਂ ਸਵਰਗਾਂ ਦੇ ਚੱਕਰ ਚਲਾਏ।
ਪੁਜਾਰੀਆਂ ਨੇ ਵਹਿਮ ਲੋਕਾਂ ਨੂੰ ਪਾਏ।
ਕਿ ਰਾਜੇ ਰਾਜ ਖਾਤਰ ਨੇ ਰੱਬ ਨੇ ਬਣਾਏ।
ਇਹਨਾਂ ਰਾਜਿਆਂ ਦੀ ਜੋ ਸੇਵਾ ਕਮਾਏ।
ਚੌਰਾਸੀ ਦੇ ਚੱਕਰਾਂ ਤੋਂ ਮੁਕਤੀ ਉਹ ਪਾਏ।
ਹੂਰਾਂ ਦੇ ਅਧਿਕਾਰ ਬੰਦਾ ਉਹ ਪਾਏ।
ਸਦਾ ਲਈ ਸਵਰਗਾਂ ਦਾ ਭਾਗੀ ਕਹਾਏ।
ਸੇਵਾ ਨਾ ਇਹਨਾਂ ਦੀ ਜਿਹੜਾ ਕਰੇਗਾ।
ਨਰਕਾਂ ਦੀ ਭੱਠੀ ਪਿਆ ਉਹ ਸੜੇਗਾ।
ਹੁਕਮ ਰਾਜਿਆਂ ਦੇ ਹੁਕਮ ਰੱਬੀ ਜਾਣੋ।
ਕਰੋ ਪਾਲਣਾ ਤੇ ਖੁਸ਼ੀ ਉਸ ਦੀ ਮਾਣੋ।
ਰਾਜਾਂ ਨੇ ਆਪਣੇ ਜੋ ਸਿੱਕੇ ਚਲਾਏ।
ਨਵੇਂ ਭਾਰ ਜੀਵਨ ਦੀ ਛਾਤੀ ਤੇ ਪਾਏ।
ਟੈਕਸ ਲਗਾਏ ਪਿਆਦੇ ਬਣਾਏ।
ਉਗਰਾਹੀ ਦੇ ਕੰਮਾਂ 'ਤੇ ਮੁਨਸ਼ੀ ਲਗਾਏ।
ਟੈਕਸਾਂ ਦੇ ਭਾਰ ਵਧਾਂਦੇ ਚਲੇ ਗਏ।
ਲੋਕਾਂ ਦੀ ਮਿਹਨਤ ਨੂੰ ਖਾਂਦੇ ਚਲੇ ਗਏ।
ਚਿੱਬੜ ਗਏ ਜਨਤਾ ਨੂੰ ਰਾਜਾਂ ਦੇ ਕੋਹੜ।
ਨਿੰਬੂ ਵਾਂਗ ਜਿੰਦ ਉਹਨਾਂ ਲਈ ਨਚੋੜ।
ਕਸਦੇ ਚਲੇ ਗਏ ਜਬਰਾਂ ਦੀ ਡੋਰ।
ਬਣ ਗਏ ਹਾਕਮ ਡਾਕੂ ਤੇ ਚੋਰ।
ਨਿੱਤ ਸੂਰਜ ਜੰਗਾਂ ਰਚਾਂਦੇ ਰਹੇ ਉਹ।
ਗਰੀਬਾਂ ਦੀ ਚਰਬੀ ਜਲਾਂਦੇ ਰਹੇ ਉਹ।
ਰਾਜਾਂ 'ਚ ਵਾਧੇ ਵਧਾਵਣ ਦੀ ਖਾਤਰ।
ਸਮਰਾਟ ਰਾਜੇ ਕਹਾਵਣ ਦੀ ਖਾਤਰ।
ਕਿਲ੍ਹੇ ਮਹਿਲ ਉਹਨਾਂ ਨੇ ਥਾਂ ਥਾਂ ਉਸਾਰੇ।
ਜੀਵਨ ਦੇ ਪੈਰਾਂ 'ਚ ਸੁੱਟੇ ਅੰਗਾਰੇ।
ਭਾਂਬੜ ਜ਼ੁਲਮ ਦੇ ਐਸੇ ਉਹਨਾਂ ਬਾਲੇ।
ਸੁਕੜ ਗਏ ਪਹਾੜ ਤੇ ਮੱਚ ਉਠੇ ਨਾਲੇ।
ਹੋਇਆ ਧਰਤ ਪਿੰਡਾ ਛਾਲੇ ਹੀ ਛਾਲੇ।
ਕੰਬਿਆ ਉਹ ਸੂਰਜ ਜੋ ਕਰਦਾ ਉਜਾਲੇ।
ਹਾਹਾਕਾਰ ਮੱਚ ਉੱਠੀ ਜੱਗ ਤੇ ਚੁਫ਼ੇਰੇ।
ਅੰਬਰ 'ਤੇ ਛਾ ਗਏ ਕਾਲੇ ਸ਼ਾਹ ਹਨੇਰੇ।

### ਵਪਾਰੀ

ਜਿਨਸਾਂ ਵਟਾਵਣ ਲਈ ਬਣ ਕੇ ਵਿਚੋਲਾ।
ਹੋਇਆ ਕਾਇਮ ਫਿਰ ਇੱਕ ਵਪਾਰੀ ਟੋਲਾ।
ਸਾਧਨ ਵਪਾਰਾਂ ਨੂੰ ਉਸ ਨੇ ਬਣਾਇਆ।
ਹੇਰਾਫੇਰੀ ਦਾ ਲੂਣ ਜਿਸ ਨੇ ਲਗਾਇਆ।
ਉਹ ਵਿੱਚੋਂ ਸੀ ਲੂੰਬੜ ਤੇ ਉਤੋਂ ਸੀ ਭੋਲਾ।
ਬੇਈਮਾਨ ਤਨ ਤੇ ਜਿਵੇਂ ਸਾਧ ਚੋਲਾ।
ਇਉਂ ਵਾਂਗ ਬਗਲੇ ਦੇ ਤਾੜੀ ਲਗਾਉਂਦਾ।
ਨਜ਼ਰ ਆਏ ਮੱਛੀ ਤਾਂ ਚੁੰਝ ਦੌੜ ਪਾਉਂਦਾ।
ਬੁੱਲ੍ਹਾਂ ਦਾ ਮਿੱਠਾ ਤੇ ਮਨ ਦਾ ਉਹ ਖੋਟਾ।
ਇਉਂ ਦਿਲ ਲੁਭਾਵੇ ਜਿਵੇਂ ਨਕਲੀ ਗੋਟਾਂ।
ਵਪਾਰਾਂ ਨੂੰ ਥਾਂ-ਥਾਂ ਫੈਲਾਵਣ ਦੀ ਖਾਤਰ।
ਨਫ਼ੇ 'ਚੋਂ ਨਫ਼ੇ ਕਮਾਵਣ ਦੀ ਖ਼ਾਤਰ।
ਦੇਸ਼ਾਂ ਬਦੇਸ਼ਾਂ ਦੇ ਚੱਕਰ ਲਗਾਏ।
ਦਰਿਆ ਪਾਰ ਕੀਤੇ ਸਮੁੰਦਰ ਵੀ ਗਾਹੇ।
ਨਵੇਂ ਦੇਸ਼ ਢੂੰਡੇ ਨਵੇਂ ਦੇਸ਼ ਪਾਏ।
ਭੂਗੋਲਿਕ ਗਿਆਨਾਂ 'ਚ ਵਾਧੇ ਵਧਾਏ।
ਥਾਂ-ਥਾਂ ਮੰਡੀਆਂ ਬਣਾਉਂਦਾ ਗਿਆ ਉਹ।
ਧਨ ਹੋਰ ਧਨ 'ਚੋਂ ਕਮਾਉਂਦਾ ਗਿਆ ਉਹ।
ਜਿੰਨਾ ਚੌੜਾ ਮੰਡੀ ਦਾ ਘੇਰਾ ਬਣਾਇਆ।
ਉਨੇ ਗਜ਼ ਧਨ ਉਸ ਨੇ ਉਸ ਵਿੱਚੋਂ ਪਾਇਆ।
ਐਸੀ ਕੁੰਡਲੀ ਫਨੀਅਰ ਖਜ਼ਾਨੇ 'ਤੇ ਮਾਰੀ।
ਗਿਆ ਖਿੱਚੀ ਦੁਨੀਆਂ ਦੀ ਦੌਲਤ ਜੋ ਸਾਰੀ।
ਇੱਕ ਰੋਲ ਚੰਗਾ ਵੀ ਉਸ ਇਹ ਨਿਭਾਇਆ।
ਹੁਨਰਮੰਦ ਉੱਨਤੀ ਦੇ ਰਾਹ ਉੱਤੇ ਆਇਆ।
ਭਾਵੇਂ ਮਾਲ ਕਿੰਨਾਂ ਵੀ ਕਾਮੇ ਬਣਾਇਆ।
ਸਾਰੇ ਦਾ ਸਾਰਾ ਵਪਾਰੀ ਉਠਾਇਆ।
ਪਰ ਲਾਭ ਜਿਸਦਾ ਨਾ ਮਿਹਨਤ ਨੇ ਪਾਇਆ।
ਇਕੱਲੇ ਵਪਾਰੀ ਹੀ ਫਾਇਦਾ ਉਠਾਇਆ।
ਘੱਟ ਭਾਅ ਖਰੀਦੇ ਤੇ ਮਹਿੰਗੇ ਤੇ ਦਿੱਤੇ।
ਇੱਕ ਜੇਬ ਕੱਟੀ ਫਿਰ ਦੂਜੀ 'ਚੋਂ ਖਿੱਚੇ।
ਜਾਬਰ ਦੀ ਲੁੱਟ ਵਿੱਚ ਇਹੋ ਫ਼ਰਕ ਆਇਆ।
ਚੌਰਾਹੇ ਦੀ ਲੁੱਟ ਤੇ ਉਸ ਪਰਦਾ ਪਾਇਆ।
ਸਦਾ ਹੀ ਰਿਹਾ ਉਸ ਦਾ ਟੇਢਾ ਵਿਹਾਰ।
ਹਰ ਪਾਸੇ ਹੀ ਕੀਤੀ ਉਸ ਠੂੰਗ-ਮਾਰ।
ਐਸਾ ਜੇਬ ਕੱਟੂ ਤਰੀਕਾ ਅਪਨਾਇਆ।
ਸਾਹਵੇਂ ਜੇਬ ਕੱਟੀ, ਨਾ ਗਿਆ ਭੇਦ ਪਾਇਆ।
ਛੁਰੀ ਮਿੱਠੀ ਬਣਿਆ ਉਹ ਐਸਾ ਮਦਾਰੀ।
ਰਿਹਾ ਖੂਨ ਪੀਂਦਾ ਜੋ ਬਣ ਤਿਲਕਧਾਰੀ।
ਭੁੱਖ ਪੇਟ ਦੀ ਉਸ ਨੇ ਏਨੀ ਵਧਾਈ।
ਹਰ ਸ਼ੈ ਹੀ ਜੱਗ ਦੀ ਜੋ ਉਸ ਵਿੱਚ ਖਪਾਈ।





**ਜਸਵੰਤ ਮੁਹਾਲੀ**

**? ਹਰੇ ਪੌਦਿਆਂ ਨੂੰ ਰੰਗ ਬਿਰੰਗੇ ਫੁੱਲ ਕਿਉਂ ਖਿੜਦੇ ਹਨ**

**ਪੂਨਮ ਰਾਣੀ, ਮੁਕਤਸਰ।**

➤ ਕੁਦਰਤ ਵਿੱਚ ਪੌਦਿਆਂ ਤੇ ਉਹਨਾਂ ਦੇ ਭੋਜਨ ਤੇ ਸਿਹਤ ਦਾ ਬਹੁਤ ਗੂੜ੍ਹਾ ਸਬੰਧ ਹੈ। ਪੌਦਿਆਂ ਦਾ ਹਰਾ ਰੰਗ ਕਲੋਰੋਫਿਲ ਕਾਰਣ ਹੁੰਦਾ ਹੈ। ਪੌਦੇ ਸੂਰਜ ਦੀ ਰੋਸ਼ਨੀ ਵਿੱਚ ਤੇ ਕਲੋਰੋਫਿਲ ਦੀ ਮੌਜੂਦਗੀ ਵਿੱਚ ਜੜ੍ਹਾਂ ਦੁਆਰਾ ਚੂਸੇ ਗਏ ਪਾਣੀ ਤੇ ਕਾਰਬਨ ਡਾਈਆਕਸਾਈਡ ਗੈਸ ਨੂੰ ਕਾਰਬੋਹਾਈਡ੍ਰੇਟ ਜੋ ਕਿ ਪੌਦਿਆਂ ਦਾ ਭੋਜਨ ਹੁੰਦਾ ਹੈ, ਵਿੱਚ ਬਦਲਦੇ ਹਨ ਪਰ ਹੈਰਾਨੀ ਦੀ ਗੱਲ ਇਹ ਹੈ ਕਿ ਹਰੇ ਪੌਦੇ ਰੰਗ ਬਿਰੰਗੇ ਫੁੱਲ ਕਿਵੇਂ ਪੈਦਾ ਕਰਦੇ ਹਨ। ਦਰਅਸਲ ਪੌਦਿਆਂ ਵਿੱਚ ਦੋ ਤਰ੍ਹਾਂ ਦੇ ਪਿਗਮੈਂਟ (ਵਰਣਕ) ਹੁੰਦੇ ਹਨ - ਐਂਥੋਸਾਈਨਿਨ ਤੇ ਪਲਾਸਟਿਡ। ਇਹ ਪਿਗਮੈਂਟ ਪੌਦਿਆਂ ਵਿਚਲੇ ਰਸਾਂ ਵਿੱਚ ਹੁੰਦੇ ਹਨ। ਐਂਥੋਸਾਈਨਿਨ ਨਾਲ ਲਾਲ, ਕਾਸ਼ਨੀ, ਨੀਲਾ, ਜਾਮਣੀ ਤੇ ਬੈਂਗਣੀ ਰੰਗ ਬਣਦੇ ਹਨ ਜਦਕਿ ਪਲਾਸਟਿਡ ਨਾਲ ਹਰਾ, ਨਾਰੰਗੀ ਤੇ ਪੀਲੇ ਰੰਗ ਬਣਦੇ ਹਨ। ਇਸ ਲਈ ਇਹਨਾਂ ਪਿਗਮੈਂਟਾਂ ਕਾਰਣ ਰੰਗ ਬਿਰੰਗੇ ਫੁੱਲ ਖਿੜਦੇ ਹਨ।

**? ਨਾ ਤਾਂ ਚਮਕ ਜੁੱਤੀਆਂ ਵਿੱਚ ਹੁੰਦੀ ਹੈ ਤੇ ਨਾ ਹੀ ਪਾਲਿਸ਼ ਵਿੱਚ, ਨਾ ਬੁਰਸ਼ ਵਿੱਚ ਫਿਰ ਪਾਲਿਸ਼ ਕਰਨ ਤੋਂ ਬਾਅਦ ਜੁੱਤੀਆਂ ਚਮਕਣ ਕਿਉਂ ਲੱਗ ਜਾਂਦੀਆਂ ਹਨ।**

**ਰਮਨ ਢਿੱਲੋਂ, ਚੱਕ ਜਾਨੀਸਰ (ਫਿਰੋਜ਼ਪੁਰ)**

➤ ਅਸਲ ਵਿੱਚ ਜੁੱਤੀਆਂ ਦੀ ਉੱਪਰਲੀ ਪਰਤ ਇੱਕ ਸਮਾਨ ਨਹੀਂ ਹੁੰਦੀ ਸਗੋਂ ਖੁਰਦਰੀ ਹੁੰਦੀ ਹੈ। ਇਸ ਉੱਪਰ ਬਰੀਕ-ਬਰੀਕ ਰੇਸ਼ੇ ਹੁੰਦੇ ਹਨ। ਇਸ ਕਾਰਣ ਖੁਰਦਰੀ ਸਤਹ ਤੇ ਪ੍ਰਕਾਸ਼ ਦਾ ਪ੍ਰਾਵਰਤਨ ਇੱਕ ਸਮਾਨ ਨਹੀਂ ਹੁੰਦਾ। ਅਜਿਹੀ ਸਤਹ ਤੋਂ ਪ੍ਰਕਾਸ਼ ਦਾ ਖਿੰਡਾਅ ਅਲੱਗ-ਅਲੱਗ ਦਿਸ਼ਾਵਾਂ ਵਿੱਚ ਹੋ ਜਾਂਦਾ ਹੈ ਜਿਸ ਕਰਕੇ ਜੁੱਤੀਆਂ ਚਮਕਦਾਰ ਨਹੀਂ ਦਿਸਦੀਆਂ। ਕੋਈ ਵੀ ਚੀਜ਼ ਉਦੋਂ ਹੀ ਚਮਕਦਾਰ ਦਿਸਦੀ ਹੈ ਜਦੋਂ ਉਸ ਉੱਤੇ ਪੈਣ ਵਾਲਾ ਪ੍ਰਕਾਸ਼ ਉਸ ਨਾਲ ਟਕਰਾ ਕੇ ਵੱਧ ਤੋਂ ਵੱਧ ਪ੍ਰਾਵਰਤਿਤ (ਟਕਰਾਅ ਦੇ ਵਾਪਸ ਮੁੜ ਆਉਣਾ) ਹੋ ਜਾਵੇ ਪਰ ਜੁੱਤੀਆਂ ਖੁਰਦਰੀਆਂ ਹੋਣ ਕਾਰਣ ਉਸ ਉੱਤੇ ਪੈਣ ਵਾਲਾ ਪ੍ਰਕਾਸ਼ ਪ੍ਰਾਵਰਤਿਤ ਨਾ ਹੋ ਕੇ, ਜੁੱਤੀ ਦੀ ਸਤਹ ਦੁਆਰਾ ਹੀ ਸੋਖ ਲਿਆ ਜਾਂਦਾ ਹੈ ਪਰ ਪਾਲਿਸ਼ ਕਰਨ ਤੋਂ ਬਾਅਦ ਜੁੱਤੀਆਂ ਵਿੱਚ ਜੋ ਬਰੀਕ-ਬਰੀਕ ਛੇਕ ਹੁੰਦੇ ਹਨ, ਉਹ ਭਰ ਜਾਂਦੇ ਹਨ ਅਤੇ ਰਗੜਨ ਨਾਲ ਚਮੜੇ ਦੀ ਸਤਹ ਮੁਲਾਇਮ ਹੋ ਜਾਂਦੀ ਹੈ ਸਿੱਟੇ ਵਜੋਂ ਇਸ ਉੱਤੇ ਪੈਣ ਵਾਲਾ ਪ੍ਰਕਾਸ਼ ਇੱਕਸਾਰ ਪ੍ਰਾਵਰਤਿਤ ਹੋ ਜਾਂਦਾ ਹੈ। ਇਹੋ ਕਾਰਣ ਹੈ ਕਿ ਪਾਲਿਸ਼ ਕਰਨ ਨਾਲ ਜੁੱਤੀਆਂ ਚਮਕਣ ਲੱਗ ਜਾਂਦੀਆਂ ਹਨ।

**? ਕਈ ਵਾਰ ਤਾਂਤਰਿਕ ਕਿਸਮ ਦੇ ਲੋਕ ਹੱਥ ਦੀਆਂ ਉਂਗਲਾਂ 'ਚ ਧੂੰਆਂ ਕੱਢ ਕੇ, ਆਪਣੀ ਗ਼ੈਬੀ ਸ਼ਕਤੀ ਦਾ ਦਾਅਵਾ ਕਰਦੇ ਹਨ। ਇਸਦਾ ਕੀ ਰਾਜ਼ ਹੈ।**

**ਅਮਨ ਸੰਧੂ, ਗੰਗਾਨਗਰ**

➤ ਅਸਲ ਵਿੱਚ ਧਿਆਨ ਕੇਂਦਰਿਤ ਕਰਕੇ ਆਪਣੇ ਸਰੀਰ ਦੇ ਕਿਸੇ ਅੰਗ 'ਚੋਂ ਧੂੰਆਂ ਕੱਢਣਾ ਵੀ ਇੱਕ, ਜਾਦੂ ਦੇ ਬਾਕੀ ਟ੍ਰਿਕਾਂ ਵਰਗਾ ਟ੍ਰਿਕ ਹੈ ਅਤੇ ਇਹ ਟ੍ਰਿਕ ਕਰਨ ਲਈ ਪੀਲੀ ਫਾਸਫੋਰਸ ਅਤੇ ਕਾਰਬਨ ਡਾਈਸਲਫਾਈਡ ਦਾ 1:6 ਮਾਤਰਾ ਦਾ ਘੋਲ ਚਾਹੀਦਾ ਹੈ। ਇਸ ਘੋਲ ਦੇ ਇੱਕ ਤੁਪਕੇ ਨੂੰ ਉਂਗਲ 'ਤੇ ਸਿੱਟਣ ਉਪਰੰਤ ਅੰਗੂਠੇ ਨਾਲ ਤੇਜ਼ੀ ਨਾਲ ਰਗੜਨ 'ਤੇ ਧੂੰਆਂ ਨਿਕਲਣਾ ਸ਼ੁਰੂ ਹੋ ਜਾਂਦਾ ਹੈ। ਜਿੰਨਾ ਜਿਆਦਾ ਰਗੜੋਗੇ, ਧੂੰਆਂ ਓਨਾ ਜਿਆਦਾ ਨਿਕਲੇਗਾ। ਗੈਬੀ ਸ਼ਕਤੀ ਸਿੱਧ ਕਰਨ ਲਈ ਧਿਆਨ ਕੇਂਦਰਿਤ ਕਰਨਾ ਤਾਂ ਇੱਕ ਦਿਖਾਵਾ ਹੈ।

**? ਇੱਕ ਵਾਰ ਟੀ.ਵੀ. ਉੱਪਰ ਪ੍ਰਾਰਥਨਾ ਕਰਕੇ ਮੋਮਬੱਤੀਆਂ ਨੂੰ ਬਾਲ ਕੇ ਦਿਖਾਇਆ ਗਿਆ ਸੀ, ਇਸਦਾ ਕੀ ਕਾਰਨ ਹੈ।**

**ਦਲਬੀਰ ਜੀਦਾ, ਗੋਨਿਆਣਾ ਮੰਡੀ**

➤ ਦਰਅਸਲ ਇਸ ਪਿੱਛੇ ਵੀ ਰਸਾਇਣਿਕ ਨਿਯਮ ਕੰਮ ਕਰਦੇ ਹਨ। ਮੋਮਬੱਤੀ ਨੂੰ ਕਿਸੇ ਵੀ ਪ੍ਰਾਰਥਨਾ ਨਾਲ ਬਾਲਿਆ ਨਹੀਂ ਜਾ ਸਕਦਾ ਇਹ ਇੱਕ ਟ੍ਰਿਕ ਹੈ ਜਿਸ ਲਈ ਕਾਰਬਨ ਡਾਇਸਲਫਾਈਡ 'ਤੇ ਪੀਲੀ ਜਾਂ ਚਿੱਟੀ ਫਾਸਫੋਰਸ ਦੇ 1:1 ਮਾਤਰਾ ਦੇ ਅਨੁਪਾਤ ਦਾ ਘੋਲ 'ਤੇ ਇੱਕ ਮੋਮਬੱਤੀ ਚਾਹੀਦੀ ਹੈ। ਮੋਮਬੱਤੀ ਵਿਚਲਾ ਧਾਗਾ ਇਸ ਘੋਲ 'ਚ ਡੁਬੋ ਦਿਓ ਅਤੇ ਇਸਨੂੰ ਮੇਜ 'ਤੇ ਰੱਖ ਦਿਓ। ਕੁਝ ਦੇਰ ਬਾਅਦ ਘੋਲ ਦੇ ਧਾਗੇ 'ਚੋਂ ਵਾਸ਼ਪੀਕਰਣ ਹੋਣ ਨਾਲ ਮੋਮਬੱਤੀ ਬਲ ਪਵੇਗੀ। ਮੋਮਬੱਤੀ ਬਲਣ ਤੱਕ ਤੁਸੀਂ ਕੋਈ ਫਿਲਮੀ ਗਾਣਾ ਵੀ ਗਾ ਸਕਦੇ ਹੋ।

**? ਇੱਕ ਸੁਆਮੀ ਵੱਲੋਂ ਦਾਅਵਾ ਕੀਤਾ ਜਾਂਦਾ ਹੈ ਕਿ ਉਸਨੂੰ ਫੁੱਲ ਵੀ ਝੁਕ ਕੇ ਸਲਾਮ ਕਰਦੇ ਹਨ।**

**ਅਵਤਾਰ ਲੰਗੇਰੀ, ਹੁਸ਼ਿਆਰਪੁਰ**

➤ ਅਜਿਹਾ ਹੀ ਟ੍ਰਿਕ 'ਦੇਵ ਪੁਰਸ਼' ਕੋਹਲਾਪੁਰ ਨਿਵਾਸੀ ਦੱਤਾਬਲ ਕਰਦਾ ਸੀ, ਉਹ ਆਪਣੇ ਆਪ ਨੂੰ ਸ਼ਿਵਾ ਦਾ ਅਵਤਾਰ ਦਸਦਾ ਸੀ 'ਤੇ ਦਾਅਵਾ ਕਰਦਾ ਸੀ ਕਿ ਉਸਦੇ ਸਨਮਾਨ ਵਿੱਚ ਫੁੱਲ 'ਤੇ ਪੌਦੇ ਝੁਕ ਜਾਂਦੇ ਹਨ। ਉਹ ਆਪਣੇ ਆਪ ਨੂੰ ਬਹੁਤ ਹੀ ਵਿਗਿਆਨਕ ਅਵਤਾਰ ਸਮਝਦਾ ਸੀ ਕਿਉਂਕਿ ਉਹ ਸਾਇੰਸ ਗਰੇਜੂਏਟ ਸੀ, ਉਹ ਜਵਾਨੀ ਵਿੱਚ ਹੀ ਪੀਲੀਏ ਨਾਲ ਮਰ ਗਿਆ ਸੀ। ਫੁੱਲ ਨੂੰ ਝੁਕਾਉਣਾ ਵੀ ਇੱਕ ਟ੍ਰਿਕ ਹੈ। ਈਥਾਈਲ ਕਲੋਰਾਈਡ ਦਾ ਘੋਲ ਨਾਜ਼ੁਕ ਫੁੱਲਾਂ ਅਤੇ ਪੌਦਿਆਂ 'ਤੇ ਛਿੜਕਣ ਨਾਲ ਉਹ ਝੁਕ ਜਾਂਦੇ ਹਨ ਕਿਉਂਕਿ ਪੌਦੇ, ਬੇਹੋਸ਼ ਕਰਨ ਵਾਲੇ ਇਸ ਰਸਾਇਣ ਪ੍ਰਤੀ ਬਹੁਤ ਹੀ ਸੰਵੇਦਨਸ਼ੀਲ ਹੁੰਦੇ ਹਨ।

**? ਕਈ ਤਾਂਤਰਿਕ ਨਾਰੀਅਲ ਤੋੜ ਕੇ ਵਿੱਚੋਂ ਫੁੱਲ ਕਿਵੇਂ ਕੱਢਦੇ ਹਨ।**

**ਅਸ਼ੋਕ ਰੋਪੜ**

➤ ਨਾਰੀਅਲ ਦੀ ਅੱਖ ਰਾਹੀਂ ਉਸਦਾ ਪਾਣੀ ਬਾਹਰ ਕੱਢਕੇ ਵਿੱਚ ਹੌਲੀ-ਹੌਲੀ ਕਲੀਆਂ ਪਾ ਦਿੱਤੀਆਂ ਜਾਂਦੀਆਂ ਹਨ। ਫਿਰ ਮੋਰੀ ਨੂੰ ਮੋਮ ਨਾਲ ਬੰਦ ਕਰਕੇ ਉੱਪਰ ਨਾਰੀਅਲ ਦਾ ਛਿੱਲੜ ਲਾਇਆ ਜਾਂਦਾ ਹੈ। ਪ੍ਰਦਰਸ਼ਨ ਕਰਨ ਤੋਂ ਇੱਕ ਦਿਨ ਪਹਿਲਾਂ ਨਾਰੀਅਲ ਨੂੰ ਤਿਆਰ ਕੀਤਾ ਜਾਂਦਾ ਹੈ ਅਤੇ ਪ੍ਰਦਰਸ਼ਨ ਦੌਰਾਨ ਇਕੱਠ 'ਚੋਂ ਕਿਸੇ ਨੂੰ ਵੀ ਸਟੇਜ 'ਤੇ ਸੱਦ ਕੇ ਭੰਨਣ ਲਈ ਆਖਿਆ ਜਾਂਦਾ ਹੈ। ਨਾਰੀਅਲ ਟੁੱਟਣ ਸਾਰ ਫੁੱਲ ਬਾਹਰ ਆ ਡਿਗਦੇ ਹਨ। ਅੰਧਵਿਸ਼ਵਾਸੀਆਂ ਲਈ ਇਹ ਇੱਕ ਕ੍ਰਿਸ਼ਮਾ ਹੈ ਜਦੋਂ ਕਿ ਤਾਂਤਰਿਕ ਇਸਨੂੰ 'ਰੱਬੀ ਮਿਹਰ' ਦਾ ਨਾਮ ਦੇ ਕੇ ਲੋਕਾਂ ਨੂੰ ਗੁੰਮਰਾਹ ਕਰਦੇ ਹਨ।

## ਚਿੰਤਾ ਦਾ ਵਿਸ਼ਾ ਧਰਤੀ ਦਾ ਗਰਮਾਉਂਦੇ ਜਾਣਾ

ਕੁਝ ਲੋਕਾਂ ਨੂੰ ਸ਼ੱਕ ਹੈ ਕਿ ਸਾਇੰਸਦਾਨ ਵਾਤਾਵਰਣ ਦੇ ਗਰਮ ਹੋਣ ਸਬੰਧੀ ਬੱਸ ਐਵੇਂ ਬਿਨਾ ਵਜ੍ਹਾ ਰੌਲਾ ਪਾ ਰਹੇ ਹਨ। ਦੂਸਰੇ ਪਾਸੇ ਪਿਛਲੇ ਕੁਝ ਸਾਲਾਂ ਤੋਂ ਸਾਫ਼ ਵੇਖਿਆ ਜਾ ਸਕਦਾ ਹੈ ਕਿ ਸਾਡੇ ਮੌਸਮਾਂ ਵਿੱਚ ਤਬਦੀਲੀਆਂ ਹੋ ਰਹੀਆਂ ਹਨ ਪਰ ਇਸ ਗੱਲ ਦੇ ਕਈ ਨਵੇਂ ਸਬੂਤ ਸਾਹਮਣੇ ਆ ਰਹੇ ਹਨ।

ਪਿਛਲੇ ਸਾਲਾਂ ਤੋਂ ਅਮਰੀਕਾ ਤੇ ਜਰਮਨੀ ਵਗ਼ੈਰਾ ਕਈ ਦੇਸ਼ ਦੇ ਤਜਰਬੇ ਕਰਨ ਵਾਲੇ ਉੱਪ ਗ੍ਰਹਿ ਧਰਤੀ ਦੁਆਲੇ ਘੁੰਮ ਰਹੇ ਹਨ ਜੋ ਆਪਣੀ ਦੂਰੀ ਧਰਤੀ ਲੇਜ਼ਰ ਦੀ ਮੱਦਦ ਨਾਲ ਮਿਲੀਮੀਟਰਾਂ ਤੱਕ ਸਹੀ-ਸਹੀ ਮਿਣ ਸਕਦੇ ਹਨ ਜਿਸ ਤੋਂ ਧਰਤੀ ਤੇ ਕਿਧਰੇ ਵੀ ਹੋ ਰਹੀਆਂ ਤਬਦੀਲੀਆਂ ਦਾ ਪਤਾ ਲਾਇਆ ਜਾ ਸਕਦਾ ਹੈ।

ਧਰਤੀ ਵੀ ਲੱਗਭੱਗ ਪੂਰੀ ਤਰ੍ਹਾਂ ਹਵਾ ਨਾਲ ਭਰੇ ਫੁਟਬਾਲ ਵਾਂਗ ਵਰਤਾਰਾ ਕਰਦੀ ਹੈ। ਜਿੱਥੇ ਭਾਰ ਜ਼ਿਆਦਾ ਹੋਵੇ ਉਥੋਂ ਲਿਫ਼ ਜਾਂਦੀ ਹੈ ਤੇ ਜਦੋਂ ਭਾਰ ਲਹਿੰਦਾ ਹੈ ਤਾਂ ਉੱਪਰ ਉੱਠ ਜਾਂਦੀ ਹੈ। ਗ੍ਰੀਨਲੈਂਡ ਵਿਚ ਇਹੀ ਵਰਤਾਰਾ ਹੋ ਰਿਹਾ ਹੈ। ਉੱਥੇ 2003 ਤੱਕ ਬਰਫ਼ ਖ਼ੁਰਣ ਨਾਲ ਜੋ ਭਾਰ ਘੱਟ ਰਿਹਾ ਸੀ ਉਸ ਕਰਕੇ ਧਰਤੀ ਸਾਲਾਨਾ ਅੱਧਾ ਸੈਂਟੀਮੀਟਰ ਉਪਰ ਆ ਰਹੀ ਸੀ ਪਰ ਵਾਯੂਮੰਡਲ ਵਿੱਚ ਗਰਮਾਹਟ ਵਧਣ ਨਾਲ ਗਲੇਸ਼ੀਅਰ ਵੱਧ ਰਫਤਾਰ ਨਾਲ ਖ਼ੁਰ ਰਹੇ ਹਨ ਜਿਸਦਾ ਭਾਰ ਲਗਭਗ 240 ਕਿਊਬਿਕ ਕਿਲੋਮੀਟਰ ਪ੍ਰਤੀ ਸਾਲ ਭਾਵ ਲਗਭਗ 216 ਅਰਬ ਟਨ ਬਣਦਾ ਹੈ। ਜਿਸ ਕਾਰਣ ਧਰਤੀ ਸਾਲਾਨਾ 4 ਸੈਂਟੀਮੀਟਰ ਉੱਪਰ ਆ ਰਹੀ ਹੈ। ਇਹ ਸਾਰ਼ਾ ਕੁਝ ਧਰਤੀ ਤੋਂ ਭੇਜੇ ਗਏ ਉੱਪ ਗ੍ਰਹਿਆਂ ਰਾਹੀਂ ਲਗਾਤਾਰ ਸਹੀ-ਸਹੀ ਮਿਣਿਆ ਜਾ ਚੁੱਕਾ ਹੈ। ਜੇਕਰ ਸਿਰਫ਼ ਗ੍ਰੀਨਲੈਂਡ ਉਪਰਲੀ ਸਾਰੀ ਬਰਫ ਖ਼ੁਰ ਜਾਵੇ ਤਾਂ ਧਰਤੀ ਉਪਰਲੇ ਸਾਰੇ ਸਮੁੰਦਰਾਂ ਦੀ ਸਤਿਹ 7 ਮੀਟਰ ਉਪਰ ਚੜ੍ਹ ਜਾਵੇਗੀ। ਕੁਝ ਲੋਕਾਂ ਦੇ ਜਾਤੀ ਤਜਰਬੇ ਵੀ ਕੁਝ ਅਜਿਹਾ ਹੀ ਦਸਦੇ ਹਨ।

ਇਹ ਜੋ ਬਰਫ਼ ਗ੍ਰੀਨਲੈਂਡ ਵਗੈਰਾ ਵਿੱਚ ਖ਼ੁਰ ਰਹੀ ਹੈ। ਉਸ ਨਾਲ ਸਮੁੰਦਰ ਦਾ ਪਾਣੀ ਉੱਪਰ ਆ ਰਿਹਾ ਹੈ। ਅਜੇ ਪਿਛਲੇ ਹਫਤੇ 25-11-2007 ਤੋਂ 2-12-2007 ਪਪੂਆ ਨੀਊ ਗਿਨੀ ਨਾਮ ਦੇਸ ਦੇ ਨੀਊ ਇੰਗਲੈਂਡ ਟਾਪੂ ਦੀ ਵਾਸੀ ਬੁੱਢੀ ਔਰਤ ਫਿਲੋਮੈਨਾ ਟਰੋਆ ਆਪਣੇ ਪੋਤੇ ਪੋਤੀਆਂ ਨੂੰ ਲੈ ਕੇ ਉੱਚੇ ਮੈਦਾਨਾਂ ਵੱਲ ਦੌੜੀ ਅਤੇ ਸੂਰ ਚੀਕਾਂ ਮਾਰਦੇ ਝਾੜੀਆਂ 'ਚੋਂ ਨਿਕਲ ਭੱਜੇ। ਕਾਰਣ ਸੀ ਜਵਾਰ ਭਾਟੇ ਸਮੇਂ ਸਮੁੰਦਰੀ ਪਾਣੀ ਹੁਣ ਤੱਕ ਕਦੇ ਵੀ ਏਨਾ ਉਪਰ ਨਹੀਂ ਸੀ ਚੜ੍ਹਿਆ। ਪਾਣੀ ਦੇ ਉੱਪਰ ਚੜ੍ਹ ਆਉਣ ਦੀਆਂ ਖਬਰਾਂ ਅਲਾਸਕਾ ਤੋਂ ਹਿੰਦੁਸਤਾਨ ਤੱਕ ਦੀਆਂ ਹਨ। ਇਸੇ ਟਾਪੂ ਦੇ ਨਿਵਾਸੀ ਊਰਸੁਲਾ ਰਾਕੋਵਾ ਨੇ ਟਾਪੂ ਨਿਵਾਸੀਆਂ ਦੀ ਪਾਣੀ ਦੇ ਉੱਪਰ ਚੜ੍ਹ ਆਉਣ ਕਾਰਣ ਹੋਈ ਮਾੜੀ ਹਾਲਤ ਬਾਰੇ ਦੱਸਦਿਆਂ ਯਾਤਰੀਆਂ ਨੂੰ ਦੱਸਿਆ ਕਿ ਟਾਪੂ ਭੁੱਖ਼ਮਰੀ ਕਿਨਾਰੇ ਹੈ। ਖ਼ਾਰਾ ਸਮੁੰਦਰੀ ਪਾਣੀ ਦੂਰ ਤੱਕ ਆ ਜਾਣ ਕਾਰਣ ਖ਼ੂਹ ਅਤੇ ਫ਼ਸਲਾਂ ਬਰਬਾਦ ਹੋ ਰਹੀਆਂ ਹਨ ਤੇ ਇਹ ਸਾਰਾ ਕੁਝ ਹੋਣ ਵਿੱਚ ਉਨ੍ਹਾਂ ਦਾ ਕੋਈ ਹੱਥ ਨਹੀਂ ਹੈ। ਇਸ ਕਾਰੇ ਲਈ ਤਰੱਕੀ ਕਰ ਚੁੱਕੇ ਮੁਲਕ ਹਨ। ਜਿਨ੍ਹਾਂ ਵਿੱਚ ਅਮਰੀਕਾ ਸਭ ਤੋਂ ਮੋਹਰੀ ਹੈ ਕਿਉਂਕਿ ਇਹੀ ਇਕੱਲਾ ਮੁਲਕ ਸਭ ਤੋਂ ਵੱਧ ਵਾਤਾਵਰਣ ਗਰਮਾਉਣ ਵਾਲੀਆਂ ਗੈਸਾਂ (ਕਾਰਬਨ ਡਾਈਆਕਸਾਈਡ ਅਤੇ ਸਲਫਰ ਡਾਈਆਕਸਾਈਡ) ਪੈਦਾ ਕਰ ਕੇ ਵਾਯੂਮੰਡਲ ਵਿੱਚ ਛੱਡ ਰਿਹਾ ਹੈ ਅਤੇ ਇਹ ਹੀ ਇਕੱਲਾ ਦੇਸ਼ ਹੈ ਜੋ ਕਿਊਟਰੋ ਪ੍ਰਾਟੋਕਾਲ ਨੂੰ ਲਾਗੂ ਨਹੀਂ ਕਰ ਰਿਹਾ ਜਦਕਿ ਬਾਕੀ ਸਾਰੀ ਦੁਨੀਆਂ ਇਸ ਨੂੰ ਲਾਗੂ ਕਰ ਰਹੀ ਹੈ (ਪਹਿਲਾਂ ਆਸਟਰੇਲੀਆਂ ਵੀ ਨਾਲ ਸੀ ਪਰ ਨਵੀਆਂ ਚੋਣਾਂ ਜਿੱਤੀ ਸਰਕਾਰ ਨੇ ਕਿਊਟਰੋ ਪ੍ਰਾਟੋਕਾਲ ਲਾਗੂ ਕਰਨਾ ਮੰਨ ਲਿਆ ਹੈ) ਪਪੂਆ ਨੀਓ ਗਿਨੀ ਸਰਕਾਰ ਨੇ ਪਾਣੀ ਉਪਰ ਚੜ੍ਹ ਆਉਣ ਕਾਰਣ ਪ੍ਰਭਾਵਿਤ ਹੋਏ ਲੋਕਾਂ ਵਿਚੋਂ ਕੁਝ ਦੇ ਮੁੜ ਵਸੇਬੇ ਲਈ ਸਾਢੇ ਤਿੰਨ ਕਰੋੜ ਰੁਪਏ ਰੱਖੇ ਹਨ।

## ਨਾ ਪੰਚਰ ਹੋਣ ਵਾਲਾ ਟਾਇਰ

ਅਮਰੀਕਨ ਸਾਇੰਸਦਾਨਾਂ ਨੇ ਅਜਿਹਾ ਟਾਇਰ ਈਜਾਦ ਕੀਤਾ ਹੈ ਜੋ ਕਦੇ ਵੀ ਪੰਚਰ ਨਹੀਂ ਹੋਵੇਗਾ। ਸਾਰਾ ਟਾਇਰ ਹੀ ਇੱਕ ਤਰ੍ਹਾਂ ਦੇ ਸੈਂਸਰ ਦਾ ਕੰਮ ਕਰੇਗਾ ਜੋ ਪੰਚਰ ਹੋਣ, ਟਾਇਰ ਵਿੱਚ ਬਣਨ ਸਮੇਂ ਰਹੇ ਨੁਕਸ ਅਤੇ ਟਾਇਰ ਦੇ ਬੇਲੈਂਸ ਨਾ ਹੋਣ ਬਾਰੇ ਅਤੇ ਹੋਰ ਨੁਕਸਾਂ ਬਾਰੇ ਡਰਾਈਵਰ ਨੂੰ ਸਕਿੰਟਾਂ ਵਿੱਚ ਦੱਸੇਗਾ।

## ਨਵਾਂ ਕੰਪਿਊਟਰ ਕੀ ਬੋਰਡ

ਆਈਗੋ ਕੰਪਨੀ ਨੇ ਅਜਿਹਾ ਕੀ ਬੋਰਡ ਤਿਆਰ ਕੀਤਾ ਹੈ ਜਿਸ ਨੂੰ ਵਰਤਣ ਨਾਲ ਮੋਬਾਇਲ ਫੋਨਾਂ ਨੂੰ ਆਉਂਦੇ ਸਮੇਂ ਵਿੱਚ ਇੱਕ ਕੰਪਿਊਟਰ ਦੀ ਤਰ੍ਹਾਂ ਵੀ ਵਰਤਿਆ ਜਾ ਸਕੇਗਾ। ਅੱਜ ਦੇ ਬਹੁਤੇ ਸੈੱਲਫੋਨਾਂ ਦੀ ਸਪੀਡ, ਮੈਮਰੀ ਅਤੇ ਹੋਰ ਫੰਕਸ਼ਨ ਨੱਬੇਵਿਆਂ ਦੇ ਕੰਪਿਊਟਰਾਂ ਨਾਲੋਂ ਕਈ ਗੁਣਾ ਜ਼ਿਆਦਾ ਹਨ ਪਰ ਇਨ੍ਹਾਂ ਤੋਂ ਈ ਮੇਲ ਲਿਖਣ ਜਾਂ ਹੋਰ ਲੰਬੀਆਂ ਚਿੱਠੀਆਂ ਟਾਈਪ ਦਾ ਕੰਮ ਲੈਣਾ ਬੜਾ ਔਖਾ ਸੀ ਕਿਉਂਕਿ ਇਸ ਦਾ ਸਾਈਜ਼ ਛੋਟਾ ਹੋਣ ਕਰਕੇ ਕੀ ਬੋਰਡ ਉਪਰ ਇੱਕ ਸਵਿੱਚ ਤੇ ਹੀ ਕਈ-ਕਈ ਅੱਖਰ ਹਨ।

ਪਰ ਹੁਣ ਆਈਗੋ ਕੰਪਨੀ ਵਲੋਂ ਤਿਆਰ ਕੀਤਾ ਪੂਰਾ ਕੀਬੋਰਡ ਪਰਸ ਵਿੱਚ ਹੀ ਪੈ ਸਕੇਗਾ ਅਤੇ ਆਉਂਦੇ ਸਮੇਂ ਵਿੱਚ ਇਸ ਨਾਲ ਸੈੱਲਫੋਨ ਪੂਰੇ ਕੰਪਿਊਟਰ ਦਾ ਕੰਮ ਕਰਨਾ ਸ਼ੁਰੂ ਕਰ ਦੇਣਗੇ। ਇਸ ਕੀ ਬੋਰਡ ਦੀ ਕੀਮਤ ਹਾਲ ਦੀ ਘੜੀ ਕਾਫ਼ੀ ਜ਼ਿਆਦਾ ਹੈ

## ਸਟੈਮ ਸੈੱਲ ਖੋਜ ਵਿੱਚ ਨਵਾਂ ਮੀਲ ਪੱਥਰ

ਸਟੈਮ ਸੈੱਲ ਦੋ ਤਰ੍ਹਾਂ ਦੇ ਹੁੰਦੇ ਹਨ। ਭਰੂਣ ਵਿਚਲੇ ਸਟੈਮ ਸੈੱਲ ਅਤੇ ਵੱਡੇ ਹੋਏ ਜੀਵਾਂ ਵਿੱਚ ਸਟੈਮ ਸੈੱਲ। ਅੰਗਰੇਜ਼ੀ ਦੇ ਅੱਖਰ ਸਟੈਮ਼ ਦਾ ਅਰਥ ਹੈ ਤਣਾ। ਜਿਵੇਂ ਤਣੇ ਤੋਂ ਬੜੀਆਂ ਸ਼ਾਖ਼ਾਵਾਂ ਫੁੱਟਦੀਆਂ ਹਨ ਉਵੇਂ ਭਰੂਣ ਵਿਚ ਸਟੈਮ ਸੈੱਲ ਵੱਖ-ਵੱਖ ਕਿਸਮ ਦੇ ਸੈੱਲਾਂ ਦਾ ਰੂਪ ਧਾਰਨ ਕਰਦੇ ਹਨ ਜੋ ਵੱਖ-ਵੱਖ ਤਰ੍ਹਾਂ ਦੀਆਂ ਮਾਸ ਪੇਸ਼ੀਆਂ, ਹੱਡੀਆਂ ਅਤੇ ਪੂਰੇ ਅੰਗ ਬਣਾਉਂਦੇ ਹਨ, ਵੱਡੇ ਜੀਵਾਂ ਵਿੱਚ ਸਟੈਮ ਸੈੱਲ ਅਤੇ 'ਪ੍ਰੋਜੀਨੇਟਰ ਸੈੱਲ' ਮਿਲ ਕੇ ਸਰੀਰ ਦਾ ਰੀਪੇਅਰ ਸਿਸਟਮ ਬਣਾਉਂਦੇ ਹਨ, ਜੋ ਵੱਖ-ਵੱਖ ਕਿਸਮ ਦੇ ਮਰ ਰਹੇ ਸੈੱਲਾਂ ਦਾ ਰੂਪ ਧਾਰਨ ਕਰਦੇ ਹਨ ਅਤੇ ਵਾਰ-ਵਾਰ ਲੋੜੀਂਦੇ ਸੈੱਲ ਜਿਵੇਂ ਖ਼ੂਨ, ਚਮੜੀ ਸੈੱਲ ਅਤੇ ਪੇਟ ਆਂਤੜੀਆਂ ਦੇ ਟਿਸ਼ੂ ਵੀ ਬਣਾਉਂਦੇ ਹਨ।

## ਗਾਂਜੇ ਦਾ ਧੂੰਆਂ ਤੰਬਾਕੂ ਤੋਂ ਵੀ ਖਤਰਨਾਕ

ਇਹ ਤਾਂ ਸਾਰਿਆਂ ਨੂੰ ਹੀ ਪਤਾ ਹੈ ਕਿ ਸਿਗਰਟ ਦਾ ਧੂੰਆਂ





ਬਹੁਤ ਖਤਰਨਾਕ ਹੈ ਕਿਉਂਕਿ ਇਹ ਬਹੁਤ ਬਿਮਾਰੀਆਂ ਦਾ ਜਨਮ ਦਾਤਾ ਕਿਹਾ ਜਾਂਦਾ ਹੈ ਪਰ ਗਾਂਜੇ ਦਾ ਧੂੰਆਂ ਸਿਗਰਟ ਤੋਂ ਵੀ ਕਈ ਗੁਣਾ ਵੱਧ ਖ਼ਤਰਨਾਕ ਹੈ।

ਗਾਂਜਾ ਪੀਣ ਵਾਲੇ ਗਾਂਜੇ ਦੇ ਨਸ਼ੇ ਦੇ ਆਦੀ ਤਾਂ ਹੋ ਹੀ ਜਾਂਦੇ ਹਨ ਪਰ ਉਨ੍ਹਾਂ ਨੂੰ ਉਹ ਸਾਰੇ ਰੋਗ ਜੋ ਸਿਗਰਟ ਨਾਲ ਲਗਦੇ ਹਨ, ਲੱਗਣ ਦੇ ਅਸਾਰ ਵੱਧ ਹੁੰਦੇ ਹਨ ਇਨ੍ਹਾਂ ਵਿਚੋਂ ਬਹੁਤੇ ਤਾਂ ਕੈਂਸਰ ਹਨ ਜੋ ਮੂੰਹ, ਜੀਭ ਤੋਂ ਲੈ ਕੇ ਸਰੀਰ ਵਿਚ ਹੀ ਕਿਧਰੇ ਨਾ ਕਿਧਰੇ ਕੈਂਸਰ ਪੈਦਾ ਕਰਨ ਦੇ ਮੁੱਢ ਹਨ। ਹੁਣੇ-ਹੁਣੇ ਕੈਨੇਡੀਅਨ ਸਾਇੰਸਦਾਨਾਂ ਨੇ ਕਿਹਾ ਹੈ ਕਿ ਗਾਂਜੇ ਦੇ ਧੂੰਏ ਵਿਚ ਸਿਗਰਟ ਦੇ ਧੂੰਏ ਤੋਂ 20 ਗੁਣਾਂ ਵੱਧ ਅਮੋਨੀਆ, ਪੰਜ ਗੁਣਾ ਜ਼ਿਆਦਾ ਹਾਈਡੋਰਜਨ ਸਾਇਨਾਈਡ ਅਤੇ ਪੰਜ ਗੁਣਾਂ ਹੀ ਨਾਈਟਰੋਜਨ ਆਕਸਾਈਡ ਹੁੰਦੇ ਹਨ ਜੋ ਸਾਡੇ ਫੇਫੜਿਆਂ, ਲਹੂ ਵੇਗ ਪ੍ਰਣਾਲੀ ਅਤੇ ਅਮੀਊਨ ਸਿਸਟਮ, ਪ੍ਰਜਨਣ ਪ੍ਰਣਾਲੀ ਅਤੇ ਦਮੇਂ ਸਿਗਰਟ ਨਾਲੋ ਬਹੁਤ ਜ਼ਿਆਦਾ ਪ੍ਰਭਾਵਿਤ ਕਰਦੇ ਹਨ।

## ਨਸ਼ੀਲੀਆਂ ਦਵਾਈਆਂ ਅਤੇ ਪਦਾਰਥ

ਕੋਈ ਵੀ ਉਹ ਦਵਾਈ ਵਸਤੂ ਜੋ ਆਮ ਬਣਦੀ ਹੋਵੇ, ਦਰਦ ਘੱਟ ਕਰਦੀ ਹੋਵੇ, ਮੂਡ ਜਾਂ ਸੁਭਾਅ ਵਿੱਚ ਬਦਲਾਓ ਲਿਆਉਂਦੀ ਹੋਵੇ, ਨੀਂਦ ਲਿਆਉਂਦੀ ਹੋਵੇ ਨੂੰ ਨਸ਼ੀਲੀਆਂ ਦਵਾਈਆਂ ਕਹਿੰਦੇ ਹਨ। ਅੰਗਰੇਜ਼ੀ ਵਿੱਚ ਇਨ੍ਹਾਂ ਨੂੰ 'ਨਾਰਕੋਟਿਕ ਡਰੱਗਜ਼' ਕਿਹਾ ਜਾਂਦਾ ਹੈ ਜੋ ਯੂਨਾਨੀ ਸ਼ਬਦ ਨਾਰੋਸਿਸ ਤੋਂ ਬਣਿਆ ਹੈ, ਜਿਸਦਾ ਅਰਥ ਹੈ ਮੂਰਛਾ ਜਾਂ ਬੇਹੋਸ਼ੀ। ਬਹੁਤ ਲੰਬੇ ਸਮੇਂ ਤੋਂ ਇਸ ਗੱਲ ਦੇ ਪ੍ਰਮਾਣ ਮੌਜੂਦ ਹਨ ਕਿ ਮਨੁੱਖ ਇਨ੍ਹਾਂ ਦੀ ਵਰਤੋਂ ਕਰਦਾ ਹੈ ਆਮ ਤੌਰ ਤੇ ਭਲੇ ਲਈ। ਆਮ ਵਰਤੀਆਂ ਜਾਣ ਵਾਲੀਆਂ ਨਸ਼ੀਲੀਆਂ ਦਵਾਈਆਂ ਹਨ : ਅਫ਼ੀਮ, ਗਾਂਜਾ, ਸੁਲਫ਼ਾ, ਕੋਕਾ ਪੌਦੇ ਦੇ ਪੱਤੇ, ਸੁੱਖਾ ਆਦਿ ਅਤੇ ਕੋਕੀਨ, ਮਾਰਫੀਨ, ਐਲ.ਐਸ.ਡੀ (ਇਤਿਹਾਸਕ ਪੱਖ ਤੋਂ ਕਾਫੀ ਨਵੇਂ ਪਦਰਾਥ) ਕੋਕੀਨ : ਇੱਕ ਨਸ਼ਾ ਦੇਣ ਵਾਲਾ ਤੇ ਜ਼ਬਰਦਸਤ ਆਦੀ ਬਣਾ ਦੇਣ ਵਾਲਾ ਪਦਾਰਥ ਹੈ। ਸ਼ੁੱਧ ਕ਼ੋਕੀਨ ਹਾਈਡਰੋਕਲੋਰਾਈਡ ਨੂੰ ਪਾਊਡਰ ਬਣਾ ਕੇ ਨੱਕ ਰਾਹੀਂ ਚੜ੍ਹਾਇਆ ਜਾਂ ਪਾਣੀ ਵਿੱਚ ਘੋਲ ਕੇ ਟੀਕਾ ਲਗਾਇਆ ਜਾ ਸਕਦਾ ਹੈ। ਸ਼ੁੱਧ ਰੂਪ ਵਿੱਚ ਪੱਥਰ ਵਰਗੀ, ਦੇ ਗਰਮ ਵਾਸ਼ੂਕ ਸੁੰਘੇ ਜਾਂਦੇ ਹਨ। ਇਸ ਨੂੰ ਕੁਰੇਕ ਵੀ ਕਿਹਾ ਜਾਂਦਾ ਕਿਉਂਕਿ ਕਾਰਜ ਕਬੜ ਦੀ ਅਵਾਜ ਦਿੰਦੇ ਗਰਮ ਕਰਨ ਤੇ।

ਹਾਰਟ ਅਟੈਕ ਤੇ ਦਿਮਾਗੀ ਨਾੜੀ ਫਟਣ ਕਰਕੇ ਅਚਾਨਕ ਮੌਤ ਦਾ ਖਤਰਾ। ਅਕਸਰ ਦਿਲ ਰੁਕਦੇ ਤੇ ਨਾਲ ਹੀ ਸਾਹ ਵੀ। ਵਰਤੋਂ ਸਰੀਰ ਵਿਚ ਡੋਪਾਮੀਨ ਦਾ ਜ਼ਜ਼ਬ ਹੋਣ ਦੀ ਪ੍ਰਕਿਰਿਆ ਵਿਚ ਵਿਘਨ ਪਾਉਂਦੇ ਹਨ ਜਿਸ ਕਰਕੇ ਮਨ ਅਤੇ ਤਨ ਵਿਚ ਅਨੰਦਮਈ ਅਹਿਸਾਸ ਮਹਿਸੂਸ ਹੁੰਦਾ ਹੈ। ਬਲੱਡ ਸੈੱਲ ਸੁੰਗੜ ਜਾਂਦੇ ਹਨ, ਦਿਲ ਦੀ ਧੜਕਨ, ਖ਼ੂਨ ਦਾ ਦਬਾਅ ਅਤੇ ਤਾਪਕ੍ਰਮ ਵਧ ਜਾਂਦਾ ਹੈ। ਅੱਖਾਂ ਦੀਆਂ ਪੁਤਲੀਆਂ ਖੁੱਲ੍ਹ ਜਾਂਦੀ ਹਨ। ਅਸਰ ਦਾ ਸਮਾਂ ਕਿਵੇਂ ਸੇਵਨ ਕੀਤਾ ਇਸੇ ਤੇ ਨਿਰਭਰ ਕਰਦਾ ਹੈ। ਜਿੰਨੀ ਛੇਤੀ ਅੰਦਰ ਲੰਘਾਇਆ ਜਾਂ ਸਰੀਰ ਵਿਚ ਗਿਆ ਉਤਨੀ ਹੀ ਅਨੰਦ ਦੀ ਤੀਬਰਤਾ ਵੱਧ ਪਰ ਅਸਰ ਘਟ ਸਮਾਂ ਰਹਿੰਦਾ ਹੈ ।

## ਸਾਹ ਸਤ ਗੁਆ ਬੈਠੀ ਹੈ ਪੰਜਾਬ ਦੀ ਮਿੱਟੀ

➤ ਖ਼ੇਤੀ ਵਰਸਿਟੀ ਦੀ ਰਿਪੋਰਟ ਵਿੱਚ ਚਿੰਤਾਜਨਕ ਪ੍ਰਗਟਾਵੇ

ਚੰਡੀਗੜ੍ਹ, 5 ਨਵੰਬਰ: ਪੰਜਾਬ ਨੂੰ ਦੇਸ਼ ਦੇ ਅੰਨਦਾਤਾ ਦੇ ਨਾਂ ਨਾਲ ਜਾਣਿਆ ਜਾਂਦਾ ਹੈ, ਦੀ ਮਿੱਟੀ ਪੰਜਾਹ ਫ਼ੀਸਦੀ ਤੋਂ ਵੱਧ ਉਪਜਾਊ ਸ਼ਕਤੀ ਗੁਆ ਬੈਠੀ ਹੈ। ਰਾਜ ਦੀ ਮਿੱਟੀ ਵਿਚੋਂ ਇਕ ਕਰੋੜ 30 ਲੱਖ ਟਨ ਉਪਜਾਊ ਤੱਤ ਘੱਟ ਗਏ ਹਨ। ਪੰਜਾਬ ਖੇਤੀਬਾੜੀ ਯੂਨੀਵਰਸਿਟੀ ਵੱਲੋਂ ਕਰਵਾਏ ਗਏ ਸਰਵੇਖਣ ਤੋਂ ਇਹ ਗੱਲ ਸਾਹਮਣੇ ਆਈ ਹੈ ਕਿ ਸਾਲ 1980 ਤੋਂ ਲੈ ਕੇ ਹੁਣ ਤੱਕ ਪੰਜਾਬ ਦੀ ਧਰਤੀ ਵਿਚੋਂ 46, 51000 ਟਨ ਪੋਟਾਸ਼ੀਅਮ, 62000 ਟਨ ਫਾਸਫੋਰਸ ਅਤੇ 50,88000 ਟਨ ਨਾਈਟਰੋਜਨ ਤੱਤ ਖਤਮ ਹੋ ਗਏ ਹਨ। ਯੂਨੀਵਰਸਿਟੀ ਦੀ ਇਸ ਰਿਪੋਰਟ ਵਿਚ ਪੰਜਾਬ ਦੀ ਧਰਤੀ ਵਿਚੋਂ ਪਾਣੀ ਦੇ ਹੇਠਾਂ ਡਿੱਗ ਰਹੇ ਪੱਧਰ ਉਤੇ ਵੀ ਡੂੰਘੀ ਚਿੰਤਾ ਪ੍ਰਗਟ ਕੀਤੀ ਗਈ ਹੈ। ਰਾਜ ਦੀ ਧਰਤੀ ਵਿਚ ਜ਼ਿੰਕ ਅਤੇ ਸਲਫਰ ਤੱਤਾਂ ਦੀ ਵੀ ਭਾਰੀ ਘਾਟ ਆ ਗਈ ਹੈ। ਸਰਵੇਖਣ ਤੋਂ ਪਤਾ ਲੱਗਾ ਹੈ ਕਿ ਰੋਪੜ, ਮਾਨਸਾ, ਸਗਰੂਰ ਅਤੇ ਫਿਰੋਜ਼ਪੁਰ ਜ਼ਿਲਿਆਂ ਦੀ ਮਿੱਟੀ ਵਿੱਚ ਜ਼ਿੰਕ ਦੀ ਘਾਟ 50 ਫ਼ੀਸਦੀ 'ਤੇ ਪਹੁੰਚ ਗਈ ਹੈ। ਕਈ ਜ਼ਿਲਿਆਂ ਵਿੱਚ ਤਾਂ ਫਸਲ ਦੀ ਪੈਦਾਵਾਰ ਲਈ ਮੁੱਖ ਸਮਝੇ ਜਾਂਦੇ ਤੱਕ ਮੈਗਨੀਜ਼ ਦੀ ਘਾਟ ਵਿੱਚ ਦਿੱਸਣ ਲੱਗੀ ਹੈ। ਕਿਸਾਨਾਂ ਨੂੰ ਵਧੇਰੇ ਖਾਦਾਂ ਦੇ ਸਹਾਰੇ ਫਸਲ ਪੈਦਾ ਕਰਨੀ ਪੈ ਰਹੀ ਹੈ।

ਰਿਪੋਰਟ ਅਨੁਸਾਰ 1980 ਤੋਂ ਲੈ ਕੇ ਹੁਣ ਤੱਕ ਪੰਜਾਬ ਨੇ ਭਾਰਤ ਦੇਸ਼ ਨੂੰ 34 ਕਰੋੜ 20 ਲੱਖ ਟਨ ਕਣਕ ਅਤੇ ਝੋਨਾ ਦਿੱਤਾ ਹੈ ਅਤੇ ਏਨੇ ਸਮੇਂ ਵਿੱਚ ਫਸਲਾਂ ਦੀ ਸਿੰਜਾਈ ਲਈ ਚਾਰ ਲੱਖ ਵੀਹ ਹਜ਼ਾਰ ਕਰੋੜ ਲੀਟਰ ਪਾਣੀ ਖਰਚ ਕੀਤਾ ਗਿਆ। ਪੰਜਾਬ ਦੀ ਧਰਤੀ ਦੇ ਪਾਣੀ ਦਾ ਪੱਧਰ ਡਿੱਗਣ ਦਾ ਸਭ ਤੋਂ ਵੱਡਾ ਕਾਰਣ ਇਹੋ ਮੰਨਿਆ ਗਿਆ ਹੈ।

ਯੂਨੀਵਰਸਿਟੀ ਦੇ ਸਰਵੇਖ਼ਣ ਤੋਂ ਪਤਾ ਲੱਗਦਾ ਹੈ ਕਿ ਪੰਜਾਬ ਵਿੱਚ ਅੱਧੇ ਤੋਂ ਵੱਧ ਬਲਾਕਾਂ ਦੀ ਹਾਲਤ ਤਰਸਯੋਗ ਬਣ ਗਈ ਹੈ। ਇਹ ਵੀ ਪਤਾ ਲੱਗਾ ਹੈ ਕਿ ਇਕ ਕੁਇੰਟਲ ਝੋਨੇ ਉਤੇ ਡੇਢ ਸੌ ਹਜ਼ਾਰ ਲਿਟਰ ਪਾਣੀ ਖਰਚ ਕੀਤਾ ਜਾ ਰਿਹਾ ਹੈ। ਸਰਵੇਖਣ ਵਿੱਚ ਚਿਤਾਵਨੀ ਦਿੱਤੀ ਗਈ ਹੈ ਕਿ ਜੇ ਮਿੱਟੀ ਦੀ ਉਪਜਾਊ ਸ਼ਕਤੀ ਨੂੰ ਬਚਾਉਣ ਅਤੇ ਧਰਤੀ ਹੇਠਲੇ ਪਾਣੀ ਦੇ ਡਿੱਗ ਰਹੇ ਪੱਧਰ ਨੂੰ ਨਾ ਰੋਕਿਆ ਗਿਆ ਤਾਂ ਸਥਿਤੀ ਵਿਸਫ਼ੋਟਕ ਬਣ ਸਕਦੀ ਹੈ। ਉਂਜ ਸਰਵੇਖਣ ਵਿੱਚ ਇਸ ਗੱਲ ਉਤੇ ਤਸੱਲੀ ਦਾ ਪ੍ਰਗਟਾਵਾ ਕੀਤਾ ਗਿਆ ਹੈ ਕਿ ਬਾਵਜੂਦ ਇਨ੍ਹਾਂ ਪ੍ਰਸਥਿਤੀਆਂ ਦੇ ਪੰਜਾਬ ਵਿੱਚ ਪ੍ਰਤੀ ਹੈਕਟੇਅਰ 10.5 ਮੀਟਰਿਕ ਟਨ ਅਨਾਜ ਪੈਦਾ ਕੀਤਾ ਜਾ ਰਿਹਾ ਹੈ।

(ਪੰਜਾਬੀ ਟ੍ਰਿਬਿਊਨ)

### ਸੂਚਨਾ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਵੱਲੋਂ ਬਣਾਏ ਗਏ ਟੀ.ਵੀ. ਸੀਰੀਅਲ 'ਤਰਕ ਦੀ ਸਾਣ 'ਤੇ' ਸਬੰਧੀ ਸੁਝਾਅ ਤੇ ਰਾਵਾਂ ਮੁੱਖ਼ ਦਫ਼ਤਰ ਦੇ ਪਤੇ ਤੇ ਲਿਖ਼ਤੀ ਜਾਂ ਫ਼ੋਨ ਰਾਹੀਂ ਨੋਟ ਕਰਵਾਈਆਂ ਜਾਣ। ਸੀਰੀਅਲ ਨੂੰ ਜਾਰੀ ਰੱਖਣ ਲਈ ਤੁਹਾਡੇ ਸੁਝਾਵਾਂ ਤੇ ਹਰ ਤਰ੍ਹਾਂ ਦੇ ਸਹਿਯੋਗ ਦੀ ਲੋੜ ਹੈ।

## ਮਾਂ ਨੇ ਤਾਂਤਰਿਕ ਨਾਲ ਮਿਲ ਕੇ ਪੁੱਤ ਦੀ ਬਲੀ ਦਿੱਤੀ

ਸਰਦੂਲਗੜ੍ਹ, 5 ਅਗਸਤ (ਪੱਤਰ ਪ੍ਰੇਰਕ) - ਇੱਥੋਂ 6 ਕਿਲੋਮੀਟਰ ਦੂਰ ਪਿੰਡ ਝੰਡਾ ਕਲਾਂ ਵਿਖੇ ਵਾਪਰੀ ਇੱਕ ਦਿਲ ਕੰਬਾਊ ਘਟਨਾ ਵਿੱਚ ਮਾਂ ਵੱਲੋਂ ਆਪਣੇ ਪੁੱਤਰ ਨੂੰ ਬਲੀ ਚੜ੍ਹਾਉਣ ਦਾ ਸਮਾਚਾਰ ਮਿਲਿਆ ਹੈ। ਪ੍ਰਾਪਤ ਜਾਣਕਾਰੀ ਮੁਤਾਬਕ ਪਿੰਡ ਝੰਡਾ ਕਲਾਂ ਵਾਸੀ ਸੇਵਾ ਸਿੰਘ ਦੀ ਪਤਨੀ ਤਰਸੇਮ ਕੌਰ ਵੱਲੋਂ ਆਪਣੇ ਪੁੱਤਰ ਹਰਜਿੰਦਰ ਸਿੰਘ ਉਰਫ਼ ਕਾਕਾ ਨੂੰ ਤਾਂਤਰਿਕ ਬਾਬਾ ਬਲਵਿੰਦਰ ਸਿੰਘ ਦੇ ਕਹਿਣ ਤੇ ਬਲੀ ਚੜ੍ਹਾ ਦਿੱਤਾ ਹੈ ਜਿਸ ਦੀ ਖ਼ਬਰ ਮਿਲਦਿਆਂ ਹੀ ਪਿੰਡ ਵਿੱਚ ਵੱਡੇ ਪੱਧਰ ਤੇ ਇਕੱਠ ਹੋ ਗਿਆ ਅਤੇ ਇਸ ਦੀ ਸੂਚਨਾ ਥਾਣਾ ਸਰਦੂਲਗੜ੍ਹ ਮਿਲਣ ਤੇ ਸਬੰਧਤ ਪੁਲਿਸ ਮੌਕੇ ਤੇ ਪੁੱਜੀ ਤਾਂ ਮ੍ਰਿਤਕ ਦੇ ਪਿਤਾ ਸੇਵਾ ਸਿੰਘ ਨੇ ਦੱਸਿਆ ਕਿ ਉਸ ਦੇ ਪੁੱਤਰ ਹਰਜਿੰਦਰ ਸਿੰਘ ਨੂੰ ਉਸ ਦੀ ਪਤਨੀ ਤਰਸੇਮ ਕੌਰ ਜੋ ਦਾਈ ਦਾ ਕੰਮ ਕਰਦੀ ਹੈ, ਨੇ ਤਾਂਤਰਿਕ ਬਾਬੇ ਬਲਵਿੰਦਰ ਸਿੰਘ ਨਾਲ ਮਿਲ ਕੇ ਉਸ ਨੂੰ ਬਲੀ ਚੜ੍ਹਾ ਦਿੱਤਾ।

ਪੁਲਿਸ ਵੱਲੋਂ ਥਾਣਾ ਸਰਦੂਲਗੜ੍ਹ ਵਿਖੇ ਮੁਲਜ਼ਮ ਤਰਸੇਮ ਕੌਰ ਅਤੇ ਬਲਵਿੰਦਰ ਸਿੰਘ ਵਾਸੀ ਖੈਰੇਕੇ ਜਿਲ੍ਹਾ ਫਿਰੋਜ਼ਪੁਰ ਦੇ ਵਿਰੁੱਧ ਮਾਮਲਾ ਦਰਜ ਕੀਤਾ ਗਿਆ ਹੈ। ਮ੍ਰਿਤਕ ਹਰਜਿੰਦਰ ਸਿੰਘ ਦੀ ਲਾਸ਼ ਦਾ ਪੋਸਟਮਾਰਟਮ ਕਰਕੇ ਉਸ ਦੀ ਲਾਸ਼ ਉਸ ਦੇ ਵਾਰਸਾਂ ਦੇ ਹਵਾਲੇ ਕਰ ਦਿੱਤੀ ਹੈ। ਇਸ ਸਬੰਧ ਵਿੱਚ ਅਜੇ ਤੱਕ ਕੋਈ ਗ੍ਰਿਫਤਾਰੀ ਨਹੀਂ ਹੋਈ। (ਪੰਜਾਬੀ ਟ੍ਰਿਬਿਊਨ)

## ਝਿੜੀ ਮੇਲੇ ਤੇ ਜਾਂਦੇ ਸ਼ਰਧਾਲੂਆਂ ਦਾ ਟੈਂਪੂ ਹਾਦਸਾਗ੍ਰਸਤ
### 5 ਮੌਤਾਂ, 36 ਜ਼ਖ਼ਮੀ

ਬਟਾਲਾ, 20 ਨਵੰਬਰ (ਨਿੱਜੀ ਪੱਤਰ ਪ੍ਰੇਰਕ) - ਕਸਬਾ ਹਰਚੋਵਾਲ ਕੋਲ ਵਾਪਰੇ ਹਾਦਸੇ ਵਿੱਚ ਪੰਜ ਜਾਨਾਂ ਚਲੀਆਂ ਗਈਆਂ ਜਦਕਿ 36 ਵਿਅਕਤੀ ਗੰਭੀਰ ਜਖ਼ਮੀ ਹੋ ਗਏ। ਇਹ ਸ਼ਰਧਾਲੂ ਜੰਮੂ ਵਿੱਚ ਲੱਗਦੇ ਝਿੜੀ ਮੇਲੇ ਤੇ ਜਾ ਰਹੇ ਸਨ। ਇਹ ਸਾਰੇ ਕਪੂਰਥਲਾ ਜਿਲ੍ਹੇ ਨਾਲ ਸਬੰਧ ਰੱਖਦੇ ਸਨ। ਪ੍ਰਾਪਤ ਜਾਣਕਾਰੀ ਅਨੁਸਾਰ ਅੱਜ ਦੁਪਹਿਰ ਸਮੇਂ 'ਟੈਂਪੂ 407' 'ਤੇ ਸਵਾਰ ਸ਼ਰਧਾਲੂ ਝਿੜੀ ਦਾ ਮੇਲਾ ਦੇਖਣ ਜਾ ਰਹੇ ਸਨ। ਜਦੋਂ ਉਹ ਕਸਬਾ ਹਰਚੋਵਾਲ ਕੋਲ ਪਹੁੰਚੇ ਤਾਂ ਇੱਕ ਸਕੂਟਰ ਚਾਲਕ ਨੂੰ ਬਚਾਉਂਦਾ ਟੈਂਪੂ ਟਾਹਲੀ ਨਾਲ ਜਾ ਟਕਰਾਇਆ। ਚਾਰ ਵਿਅਕਤੀਆਂ ਦੀ ਮੌਕੇ ਤੇ ਹੀ ਮੌਤ ਹੋ ਗਈ ਜਦਕਿ ਇੱਕ ਗੰਭੀਰ ਰੂਪ ਵਿੱਚ ਜ਼ਖਮੀ ਹੋ ਕੇ ਹਸਪਤਾਲ ਵਿੱਚ ਹੀ ਦਮ ਤੋੜ ਗਿਆ। ਗੱਡੀ ਵਿੱਚ ਬੈਠੇ ਕਰੀਬ 70 ਸ਼ਰਧਾਲੂਆਂ ਵਿੱਚੋਂ 36 ਗੰਭੀਰ ਜਖ਼ਮੀ ਹੋ ਗਏ। (ਨਵਾਂ ਜ਼ਮਾਨਾ)

## ਮੰਦਰ ਵਿੱਚੋਂ ਨਗਦੀ ਚੋਰੀ

ਰਾਮਪੁਰਾ ਫੂਲ, 22 ਨਵੰਬਰ (ਪੱਤਰ ਪ੍ਰੇਰਕ) - ਚੋਰਾਂ ਵੱਲੋਂ ਹਨੂੰਮਾਨ ਮੰਦਰ ਦੇ ਪੁਜਾਰੀ ਨੂੰ ਬਾਹਰੋਂ ਕੁੰਡਾ ਲਗਾ ਕੇ ਕਮਰੇ ਵਿੱਚ ਬੰਦ ਕਰ ਦਿੱਤਾ ਅਤੇ ਮੰਦਰ ਅੰਦਰ ਮੌਜੂਦ ਤਿੰਨ ਗੋਲਕਾਂ ਵਿੱਚੋਂ ਹਜ਼ਾਰਾਂ ਰੁਪਏ ਦੀ ਨਗਦੀ ਚੋਰੀ ਕਰ ਲਈ। ਪੁਲਿਸ ਨੇ ਅਣਪਛਾਤਿਆਂ ਖਿਲਾਫ਼ ਮਾਮਲਾ ਦਰਜ ਕਰਕੇ ਤਫਤੀਸ਼ ਆਰੰਭ ਕਰ ਦਿੱਤੀ ਹੈ। ਜਾਣਕਾਰੀ ਅਨੁਸਾਰ ਰਾਤ ਕਰੀਬ ਡੇਢ ਵਜੇ ਮੰਦਰ ਦਾ ਪੁਜਾਰੀ ਭਗਵਾਨ ਦਾਸ ਸ਼ਰਮਾ ਰੋਜ਼ਾਨਾ ਦੀ ਤਰ੍ਹਾਂ ਪਾਠ ਪੂਜਾ ਕਰਨ ਉਪਰੰਤ ਸੁੱਤਾ ਪਿਆ ਸੀ। ਇਸੇ ਦੌਰਾਨ ਚੋਰਾਂ ਨੇ ਮੰਦਰ ਦੀਆਂ ਤਿੰਨ ਗੋਲਕਾਂ ਚੁੱਕ ਲਈਆਂ ਅਤੇ ਮੰਦਰ ਦੀ ਛੱਤ ਤੇ ਲੈ ਗਏ। ਚੋਰਾਂ ਵੱਲੋਂ ਲਗਭਗ 15000 ਰੁਪਏ ਦੀ ਨਕਦੀ ਸਾਫ਼ ਕਰ ਦਿੱਤੀ ਗਈ ਜਦਕਿ ਪੰਜ ਛੇ ਹਜ਼ਾਰ ਰੁਪਏ ਦੀ ਭਾਨ ਕੋਠੇ ਤੇ ਖਿੰਡੀ ਪਈ ਮਿਲੀ। ਪੁਲਿਸ ਵੱਲੋਂ ਧਾਰਾ 457,379 ਆਈ.ਪੀ.ਸੀ. ਤਹਿਤ ਅਣਪਛਾਤੇ ਵਿਅਕਤੀਆਂ ਖਿਲਾਫ਼ ਮੁਕੱਦਮਾ ਦਰਜ ਕਰ ਲਿਆ ਗਿਆ ਹੈ। (ਅਜੀਤ)

## ਦਰਬਾਰ ਸਾਹਿਬ ਸਰੋਵਰ ਵਿੱਚ ਡਿੱਗ ਕੇ ਨੌਜਵਾਨ ਦੀ ਮੌਤ

ਅੰਮ੍ਰਿਤਸਰ, 25 ਨਵੰਬਰ : ਦਰਬਾਰ ਸਾਹਿਬ ਸਰੋਵਰ ਵਿੱਚ ਡਿੱਗ ਕੇ ਡੁੱਬ ਜਾਣ ਕਾਰਣ 21 ਸਾਲਾ ਭੁਪਿੰਦਰ ਸਿੰਘ ਦੀ ਮੌਤ ਹੋ ਗਈ। ਪ੍ਰਾਪਤ ਵੇਰਵੇ ਅਨੁਸਾਰ ਬੀਤੀ ਰਾਤ ਸਵਾ ਦਸ ਵਜੇ ਦਰਸ਼ਨੀ ਡਿਉਢੀ ਤੋਂ ਹਰਮੰਦਰ ਸਾਹਿਬ ਨੂੰ ਜਾਂਦੇ ਰਾਹ ਤੇ ਸਜਾਵਟ ਲਈ ਲਾਏ ਗਏ ਬਣਾਵਟੀ ਫੁੱਲ ਉਤਾਰੇ ਜਾ ਰਹੇ ਸਨ। ਭੁਪਿੰਦਰ ਸਿੰਘ ਨੇ ਪਾਈਪ ਤੇ ਚੜ੍ਹ ਕੇ ਫੁੱਲ ਲਾਹੁਣ ਦਾ ਯਤਨ ਕੀਤਾ ਤਾਂ ਉਹ ਪੈਰ ਤਿਲਕਣ ਕਾਰਣ ਸਰੋਵਰ ਵਿੱਚ ਡਿੱਗ ਪਿਆ। ਦਰਬਾਰ ਸਾਹਿਬ ਦੇ ਮੈਨੇਜਰ ਦੇ ਦਫ਼ਤਰ ਅਧਿਕਾਰੀ ਜਸਬੀਰ ਸਿੰਘ ਨੇ ਦੱਸਿਆ ਕਿ ਤੁਰੰਤ ਕੀਤੇ ਯਤਨਾਂ ਨਾਲ ਉਸ ਨੂੰ 15 ਮਿੰਟਾਂ 'ਚ ਬਾਹਰ ਕੱਢ ਲਿਆ ਗਿਆ। ਪ੍ਰੰਤੂ ਉਸ ਨੂੰ ਬਚਾਇਆ ਨਹੀਂ ਜਾ ਸਕਿਆ ਅਤੇ ਹਸਪਤਾਲ ਜਾਣ ਤੋਂ ਪਹਿਲਾਂ ਹੀ ਦਮ ਤੋੜ ਗਿਆ।

## ਪਾਕਿਸਤਾਨ ਦੀ ਮਸਜਿਦ 'ਚ ਧਮਾਕਾ: 54 ਹਲਾਕ
### ਸਾਬਕਾ ਮੰਤਰੀ ਸ਼ੇਰਪਾਓ ਹਮਲੇ ਵਿਚ ਵਾਲ ਵਾਲ਼ ਬਚੇ

ਇਸਲਾਮਾਬਾਦ, 21 ਦਸੰਬਰ : ਪਾਕਿਸਤਾਨ ਦੇ ਉੱਤਰ ਪੱਛਮੀ ਖਿੱਤੇ ਵਿਚ ਇੱਕ ਆਤਮਘਾਤੀ ਹਮਲਾਵਰ ਵੱਲੋਂ ਮਸਜਿਦ ਵਿੱਚ ਈਦ ਦੀ ਨਮਾਜ਼ ਦੌਰਾਨ ਕੀਤੇ ਗਏ ਬੰਬ ਧਮਾਕੇ ਵਿੱਚ ਘੱਟੋ ਘੱਟ 54 ਵਿਅਕਤੀ ਮਾਰੇ ਗਏ ਤੇ ਸੌ ਤੋਂ ਵਧੇਰੇ ਜ਼ਖਮੀ ਹੋ ਗਏ। *(ਪੰਜਾਬੀ ਟ੍ਰਿਬਿਊਨ)*

## ਹਜ਼ਰਤ ਈਸਾ ਮਸੀਹ ਬਾਰੇ ਦੋ ਮੁਕੱਦਮੇ

ਰੋਮ ਅਤੇ ਦੱਖਣੀ ਅਫਰੀਕਾ ਵਿੱਚ ਚਲਦੇ ਦੋ ਮੁਕੱਦਮੇ ਇਸ ਵੇਲੇ ਧਰਮ ਦੀ ਦੁਨੀਆਂ ਵਿੱਚ ਚਰਚਾ ਦਾ ਵਿਸ਼ਾ ਬਣੇ ਹੋਏ ਹਨ। ਇੱਕ ਵਿੱਚ ਹਜ਼ਰਤ ਈਸਾ ਨਾਮ ਦਾ ਕੋਈ ਵਲੀ ਔਲੀਆ ਪੈਦਾ ਨਾ ਹੋਣ ਨੂੰ ਚਣੌਤੀ ਦਿੱਤੀ ਹੈ ਕਿ ਇਟਲੀ ਵਿੱਚ ਜਦੋਂ ਇਹ ਪ੍ਰਚਾਰਿਆ ਜਾਂਦਾ ਹੈ ਕਿ ਹਜ਼ਰਤ ਈਸਾ 2000 ਸਾਲ ਪਹਿਲਾਂ ਹੋਏ ਸੀ ਤਾਂ ਇਹ ਝੂਠ ਬੋਲਿਆ ਜਾਂਦਾ ਹੈ ਜਦਕਿ ਇਟੈਲੀਅਨ ਕਾਨੂੰਨ, ਕੋਈ ਵੀ ਝੂਠੀ ਗੱਲ ਪ੍ਰਚਾਰਨ ਉੱਤੇ ਪਾਬੰਦੀ ਲਾਉਂਦਾ ਹੈ। ਦੂਸਰਾ ਮੁਕੱਦਮਾ ਦੱਖਣੀ ਅਫ਼ਰੀਕਾ ਵਿੱਚ ਸ਼ੁਰੂ ਹੋ ਗਿਆ ਹੈ ਜਿਸ ਵਿੱਚ ਮੰਗ ਕੀਤੀ ਗਈ ਹੈ ਕਿ ਹਜ਼ਰਤ ਈਸਾ ਨੂੰ ਯਹੂਦੀ ਬਾਦਸ਼ਾਹ ਵੱਲੋਂ, ਆਪਣੇ ਪੁਜਾਰੀਆਂ ਦੀ ਸਿਫਾਰਸ਼ ਤੇ, ਦਿੱਤੀ ਗਈ ਫਾਂਸੀ ਗੈਰ ਕਾਨੂੰਨੀ ਘੋਸ਼ਿਤ ਕੀਤੀ ਜਾਏ। ਸੰਸਾਰ ਵਿੱਚ ਹੋਰ ਵੀ ਕਈ ਮੁਕੱਦਮੇ ਚੱਲ ਰਹੇ ਹਨ ਜਿਨ੍ਹਾਂ ਰਾਹੀਂ ਬੀਤੇ ਇਤਿਹਾਸ ਵਿੱਚ ਹੋਏ ਗਲਤ ਫੈਸਲਿਆਂ ਨੂੰ ਠੀਕ ਕਰਨ ਦੀ ਬੇਨਤੀ ਕੀਤੀ ਗਈ ਹੁੰਦੀ ਹੈ।

*(ਸਪੋਕਸਮੈਨ 1-9-07)*





# ਸਨੇਟੇ ਦੀ ਚੌਂਕੀ

ਦਲਜੀਤ ਧਾਲੀਵਾਲ

ਜਗੀਰ ਸਿਘ ਬਾਬੇ ਦੇ ਮੋਟਰ ਸਾਇਕਲ ਪਿੱਛੇ ਬੈਠਾ ਸੀ। ਬਾਬਾ ਨਸ਼ੇ ਵਿੱਚ ਸੀ ਤੇ ਹਨੇਰੀ ਰਾਤ ਸੀ। ਬਾਬੇ ਨੇ ਮਸਤੀ ਵਿੱਚ ਹੱਥ ਛੱਡ ਦਿੱਤੇ। ਜਗੀਰ ਸਿੰਘ ਘਬਰਾ ਗਿਆ ਸੀ। ਪਰ ਬਾਬੇ ਨੇ ਤਸੱਲੀ ਕਰਾਉਂਦਿਆ ਕਿਹਾ, 'ਘਬਰਾ ਨਾ ਪੀਰ ਖ਼ੁਦ ਮੋਟਰਸਾਈਕਲ ਚਲਾ ਰਿਹਾ ਹੈ।' ਜਗੀਰ ਸਿੰਘ ਤਸੱਲੀ ਨਾਲ ਬੈਠਾ ਰਿਹਾ । ਜਦੋਂ ਪਿੰਡ ਦੀ ਫਿਰਨੀ ਤੇ ਮੋੜ ਆਇਆ ਤਾਂ ਧੜਾਕ ਕਰਕੇ ਡਿੱਗ ਪਏ। ਬਾਬਾ ਕਹਿੰਦਾ, 'ਜਗੀਰ ਸਿਆਂ, ਪੀਰ ਨਾਲ ਪਿੰਡ ਤੱਕ ਦਾ ਵਾਅਦਾ ਸੀ। ਇਹ ਚੀਜ਼ਾਂ ਜੂਹ ਦੀ ਭਾਸ਼ਾ ਹੀ ਸਮਝਦੀਆਂ ਨੇ । ਪਿੰਡ ਦੀ ਜੂਹ ਤੇ ਪੀਰ ਨੇ ਹੈਂਡਲ ਉਵਰ ਕਰ ਦਿੱਤਾ। ਆਪਾਂ ਨੇ ਟੇਕਨ ਓਵਰ ਕੀਤਾ ਹੀ ਨਹੀਂ, ਸੋ ਗਲਤੀ ਆਪਣੀ ਹੀ ਹੈ। ਇਹ ਸ਼ੈਆਂ ਤਾਂ ਇਸੇ ਤਰ੍ਹਾਂ ਹੁੰਦੀਆਂ ਨੇ।'

ਜਗੀਰ ਸਿੰਘ ਦੀ ਵਾਰਤਾਲਾਪ ਦਫ਼ਤਰ ਦੇ ਕਰਮਚਾਰੀ ਅਕਸਰ ਹੀ ਸੁਣਦੇ ਰਹਿੰਦੇ ਸਨ। ਉਹ ਬਾਬੇ ਦੇ ਚੁੰਗਲ਼ ਵਿੱਚ ਫਸਿਆ ਹੋਇਆ ਸੀ। ਮੈਨੂੰ ਹਮੇਸ਼ਾ ਹੀ ਚੈਲਿੰਜ ਕਰਦਾ ਰਹਿੰਦਾ ਸੀ। ਮੈਨੂੰ ਸੰਬੋਧਿਤ ਹੋ ਕੇ ਕਿਹਾ ਕਰੇ ਕਿ ਤਰਕਸ਼ੀਲਤਾ ਭੁੱਲ ਕੇ ਬਾਬੇ ਦਾ ਮੁਰੀਦ ਨਾ ਬਣਿਆ ਤਾਂ ਕਹੀਂ। 'ਗੈਬੀ ਸ਼ਕਤੀ' ਹੁੰਦੀ ਹੈ, ਤੈਨੂੰ ਮਨਵਾਕੇ ਦਿਖਾਊਂ, ਬੱਸ ਮੇਰਾ ਇੱਕ ਕੰਮ ਹੋ ਲੈਣ ਦੇ। ਅਸਲ ਵਿੱਚ ਜਗੀਰ ਸਿੰਘ ਦੀ ਪਤਨੀ ਨੇ ਇੱਕ ਲੜਕੀ ਨੂੰ ਜਨਮ ਦਿੱਤਾ, ਲੜਕੀ ਬਿਲਕੁਲ ਠੀਕ ਹੈ। ਉਸ ਉਪਰੰਤ ਕਈ ਵਾਰ ਉਹ ਗਰਭਵਤੀ ਹੋਈ, ਪਰ ਬੱਚਾ ਗਰਭ ਦੌਰਾਨ ਹੀ ਖਤਮ ਹੋ ਜਾਂਦਾ । ਇਸੇ ਪ੍ਰੇਸ਼ਾਨੀ ਦੇ ਚਲਦਿਆਂ ਉਸਦਾ ਸੰਪਰਕ ਬਾਬੇ ਨਾਲ ਹੋ ਗਿਆ। ਬਾਬਾ ਸਰਕਾਰੀ ਮੁਲਾਜ਼ਮ ਸੀ ਅਤੇ ਬਾਲ-ਬੱਚਿਆਂ ਵਾਲਾ ਕਬੀਲਦਾਰ। ਜਗੀਰ ਸਿੰਘ ਦੀ ਪਤਨੀ ਗਰਭਵਤੀ ਸੀ। ਬਾਬੇ ਨੇ ਭਰੋਸਾ ਦਿੱਤਾ ਸੀ ਕਿ ਮੁੰਡਾ ਹੋਵੇਗਾ ਅਤੇ ਸਹੀ ਸਲਾਮਤ ਹੋਵੇਗਾ। ਹਸਪਤਾਲ ਜਾਂ ਹੋਰ ਇਲਾਜ ਕਰਵਾਉਣ ਤੋਂ ਮਨ੍ਹਾਂ ਕੀਤਾ ਹੋਇਆ ਸੀ। ਇੱਕ ਦਿਨ ਉਸਦੀ ਪਤਨੀ ਦੀ ਤਬੀਅਤ ਖ਼ਰਾਬ ਹੋ ਗਈ। ਹਸਪਤਾਲ ਸਮੇਂ ਸਿਰ ਨਾ ਜਾਣ ਕਾਰਣ, ਬੱਚਾ ਤਾਂ ਜਾਂਦਾ ਹੀ ਰਿਹਾ ਬਲਕਿ ਪਤਨੀ ਵੀ ਮਸਾਂ ਬਚੀ। ਹੁਣ ਉਹ ਬਾਬੇ ਤੋਂ ਬੇਮੁਖ਼ ਹੋ ਚੁੱਕਾ ਸੀ ਅਤੇ ਬਦਲੇ ਦੀ ਭਾਵਨਾ ਤਹਿਤ ਛਟਪਟਾ ਰਿਹਾ ਸੀ। ਇਸ ਦੁਖਦਾਈ ਘਟਨਾ ਬਾਰੇ ਬਾਬੇ ਨੂੰ ਭਿਣਕ ਤੱਕ ਨਹੀਂ ਸੀ ਪਈ।

ਪੂਰਨਮਾਸ਼ੀ ਵਾਲੇ ਦਿਨ ਰਾਤ ਭਰ ਚੌਂਕੀ ਲਗਦੀ ਸੀ। ਪਿੰਡ ਸਨੇਟਾ, ਲਾਂਡਰਾਂ-ਬਨੂੜ ਸੜਕ ਤੇ ਵਿਚਕਾਰ ਪੈਂਦਾ ਹੈ। ਮਿਥੇ ਦਿਨ ਅਸੀਂ ਨਿਰਮਲਜੀਤ ਸਿੰਘ (ਹੁਣ ਐਕਸੀਅਨ ਮੰਡੀ ਬੋਰਡ) ਰਣਜੋਧ ਸਿੰਘ ਤੇ ਉਸਦਾ ਸਾਥੀ, ਸੁਖਦੇਵ ਸਿੰਘ ਮਾਰਕਫੈਡ, ਸਵਰਨ ਸੰਧੀਰ (ਐਡਵੋਕੇਟ ਹਾਈਕੋਰਟ) ਮਹਿਲਾਂ ਚੌਂਕ ਤੋਂ ਪਰਮਿੰਦਰ ਸਿੰਘ ਬਿਜਲੀ ਬੋਰਡ ਅਤੇ ਕੁਝ ਹੋਰ ਸਾਥੀ ਸਨੇਟੇ ਪਹੁੰਚ ਗਏ। ਪਹਿਲਾਂ ਅਸੀਂ ਇਧਰ ਉਧਰ ਘੁੰਮਦੇ ਰਹੇ, ਰਾਤ ਪੈਣ ਤੇ ਚੌਂਕੀ ਸ਼ੁਰੂ ਹੋਣ ਉਪਰੰਤ ਇੱਕ-ਇੱਕ ਕਰਕੇ ਜਾਂਦੇ ਰਹੇ। ਕੰਧ ਤੇ ਅਨੇਕਾਂ ਦੇਵੀ-ਦੇਵਤਿਆਂ ਦੀਆਂ ਫੋਟੋਆਂ ਵਾਲੇ ਕੈਲੰਡਰ ਲਾਏ ਹੋਏ ਸਨ। ਧੂਣੀ ਧੁਖ਼ ਰਹੀ ਸੀ, ਵਿੱਚ ਗੁੱਗਲ ਤੇ ਹੋਰ ਧੂਫ਼ਾਂ, ਅਗਰਬੱਤੀਆਂ ਬਲ ਰਹੀਆਂ ਸਨ। ਲੋਕਾਂ ਵੱਲੋਂ ਚੜ੍ਹਾਏ ਚੜ੍ਹਾਵੇ ਦੀਆਂ ਵਸਤਾਂ ਵਿੱਚ ਸ਼ਰਾਬ ਦੀਆਂ ਬੋਤਲਾਂ ਵੀ ਸਨ। ਇੱਥੋਂ ਤੱਕ ਕਿ ਗਵੱਈਏ ਢੱਡ-ਸਾਰੰਗੀਆਂ ਸਮੇਤ ਤਾਇਨਾਤ ਸਨ। ਬਾਬੇ ਦਾ ਮੂੰਹ ਕੰਧ ਵੱਲ ਸੀ। ਉਸਦੇ ਬਿਖ਼ਰੇ ਲੰਬੇ ਵਾਲ, ਸ਼ੂੰਅ...ਸ਼ੂੰਅ...ਕਰਦੇ, ਜਦ ਉਹ ਜੋਸ਼ ਵਿੱਚ ਸਿਰ ਘੁਮਾਉਂਦਾ ਅਤੇ ਭਿਆਨਕ ਅਵਾਜ਼ਾਂ ਕੱਢਦਾ। ਕਈ ਵਾਰ ਬਹੁਤ ਸਾਰੀਆਂ ਸੰਗਲੀਆਂ ਦਾ ਗੁੱਛਾ (ਛੜ) ਆਪਣੀ ਹੀ ਪਿੱਠ ਤੇ ਮਾਰਦਾ। ਕਮਰੇ ਵਿੱਚ ਦੂਰੋਂ ਨੇੜਿਓਂ ਆਈਆਂ ਮਾਈਆਂ ਤੇ ਬੰਦੇ ਕਾਲਜੇ ਘੁੱਟ ਕੇ ਬੈਠੇ ਹੋਏ ਸਨ। ਵਾਰੀ-ਵਾਰੀ ਆਪਣਾ ਦੁੱਖ ਦੱਸਣ ਲਈ ਨਿਸਚਿਤ ਥਾਂ ਤੇ ਬੂਟਾਂ ਲਾਗੇ ਬੈਠਦੇ ਗਏ। ਕੇਸ ਲੱਗਦੇ ਰਹੇ, ਬਾਬਾ ਤਸੱਲੀ ਕਰਵਾਉਂਦਾ ਗਿਆ। ਅਖੀਰ ਵਿੱਚ ਬਾਬੇ ਨੇ ਕਿਹਾ, 'ਕੋਈ ਹੋਰ ਹੈ ਭਾਈ, ਤਾਂ ਆ ਜਾਵੇ।' ਸਾਡੇ ਬਾਰੇ ਬਾਬੇ ਨੂੰ ਸ਼ਾਇਦ ਕੁਝ ਵੀ ਪਤਾ ਨਹੀਂ ਸੀ। ਮੈਂ ਜਗੀਰ ਸਿੰਘ ਨੂੰ ਇਸ਼ਾਰਾ ਕੀਤਾ ਤਾਂ ਉਹ ਵੀ ਨਿਸਚਿਤ ਥਾਂ ਤੇ ਬੈਠ ਗਿਆ। ਜਗੀਰ ਸਿੰਘ ਨੇ ਕੇਸ ਇਸ ਤਰ੍ਹਾਂ ਪੇਸ਼ ਕੀਤਾ : 'ਬਾਬਾ ਜੀ ਮੇਰਾ ਕੇਸ ਲਾਓ...' 'ਤੇਰਾ ਕੰਮ ਪੱਕਾ ਹੋਊ, ਯਕੀਨ ਰੱਖ' ਬਾਬਾ ਬੋਲਿਆ।

'ਬਾਬਾ ਜੀ ਯਕੀਨ ਕਿਵੇਂ ਰੱਖਾਂ, ਬੱਚਾ ਤਾਂ ਕੁੱਖ ਵਿੱਚ ਹੀ ਖਤਮ ਹੋ ਗਿਆ।' ਜੰਗੀਰ ਸਿੰਘ ਨੇ ਕਿਹਾ।

ਬਾਬੇ ਨੇ ਗੁੱਸੇ ਵਿੱਚ ਸੰਗਲੀਆਂ (ਛੜ) ਆਪਣੀ ਪਿੱਠ ਤੇ ਮਾਰਨੀਆਂ ਸ਼ੁਰੂ ਕਰ ਦਿੱਤੀਆਂ ਤੇ ਨਾਲ ਹੀ ਭਿਆਨਕ ਅਵਾਜ਼ਾਂ। ਫਿਰ ਗਵੱਈਆਂ ਨੂੰ ਕਿਹਾ, 'ਭੈਰੋਂ ਹਾਜ਼ਰ ਕਰੋ।' ਉਹਨਾਂ ਨੇ 'ਭੈਰੋਂ ਦੀ ਜੱਸ' ਢੱਡ ਸਾਰੰਗੀਆਂ ਨਾਲ ਲਾ ਦਿੱਤੀ। ਹੁਣ ਭੈਰੋਂ ਆਪ ਬੋਲ ਰਿਹਾ ਸੀ 'ਹਾਂ ਭਗਤਾ, ਤੈਂ ਸੇਵਕ ਦੇ ਕਹੇ ਅਨੁਸਾਰ ਠੀਕ ਤਰ੍ਹਾਂ ਨਹੀਂ ਕੀਤਾ। ਸੇਵਕ (ਯਾਨੀ ਬਾਬਾ) ਦੀ ਗੱਲ ਪੂਰੀ ਨਹੀਂ ਮੰਨੀ, ਅਵੱਗਿਆ ਕੀਤੀ ਐ।' 'ਨਹੀਂ ਜਨਾਬ, ਮੈਨੂੰ ਵਗਦੇ ਪਾਣੀ 'ਚ ਸੱਤ ਦੀਵੇ ਤਾਰਨ ਲਈ ਕਿਹਾ ਸੀ ਜਦਕਿ ਮੈਂ ਤਾਂ ਪੰਦਰਾਂ ਤਾਰ ਦਿੱਤੇ। ਜਿੰਨੇ ਵਰਤ ਕਿਹਾ ਉਸ ਤੋਂ ਦੁੱਗਣੇ ਰੱਖੇ, ਕੰਮ ਹੋਣ ਤੋਂ ਬਾਅਦ ਵੱਡੀ ਚੌਂਕੀ (ਬਾਘੜ, ਰਾਜਸਥਾਨ) ਭਰਨ ਲਈ ਕਿਹਾ, ਮੈਂ ਸੇਵਕ ਨੂੰ ਨਾਲ ਲਿਜਾਕੇ ਪਹਿਲਾਂ ਵੀ ਭਰੀ। ਫਿਰ ਸਜ਼ਾ ਕਿਸ ਗੱਲ ਦੀ ਹੈ।' ਜੰਗੀਰ ਸਿੰਘ ਨੇ ਆਖਿਆ।

'ਤੂੰ ਭੁਲਦੈਂ, ਪਰਦੇ ਵਾਲੀ ਗੱਲ ਦਾ ਬੰਧੇਜ... ਮਾਈਆਂ ਬੈਠੀਆਂ ਨੇ, ਗੱਲ ਪਰਦੇ ਵਿੱਚ ਰਹਿਣਦੇ।'

'ਨਹੀਂ ਜਨਾਬ, ਸਭ ਪਰਦੇ ਖੋਲ੍ਹ ਦਿਓ ਮੈਂ ਅਜਿਹਾ ਕੁਝ ਵੀ ਨਹੀਂ ਕੀਤਾ, ਜਿਸ ਨਾਲ ਬੰਧੇਜ ਟੁਟਦਾ ਹੋਵੇ।'

'ਭੈਰੋਂ ਨਾਲ ਪੰਗਾ ਲੈਨੇਂ?' ਉਸਨੇ ਡਰਾਉਣੀ ਤੇ ਕੁਰੱਖ਼ਤ ਸੁਰ ਵਿੱਚ ਧਮਕਾਇਆ।

ਫਿਰ ਗੱਲ ਸਾਡੇ ਹੱਥ ਆ ਗਈ। ਅਸੀਂ ਜਗੀਰ ਸਿੰਘ ਨੂੰ ਪਿੱਛੇ ਸੱਦ ਲਿਆ ਤੇ ਆਪ ਸੁਆਲ ਜੁਆਬ ਕਰਨ ਲੱਗੇ। ਬਾਬੇ ਨੇ ਚੋਰ ਅੱਖ ਨਾਲ ਸਾਡੇ ਵੱਲ ਦੇਖਿਆ ਅਤੇ ਕਈ ਇੱਕੋ ਜਿਹੇ ਬੰਦੇ ਖੜੇ ਦੇਖਕੇ, ਪਾਖ਼ੰਡ ਜਿਹੇ ਨਾਲ ਮੂਧੇ ਮੂੰਹ ਡਿੱਗ ਪਿਆ। ਅਸੀਂ ਉਸ ਨੂੰ ਮੁੜ ਉਠਾਇਆ ਤਾਂ ਬਾਬਾ ਸਾਡੇ ਪੈਰੀਂ ਡਿੱਗਣ ਲੱਗ ਪਿਆ। ਅਖ਼ੀਰ ਅਸੀਂ ਹਾਜ਼ਰ ਲੋਕਾਂ ਨੂੰ ਉਸਦੇ ਪਾਖੰਡ ਤੋਂ ਜਾਣੂ ਕਰਵਾਇਆ ਤੇ ਬਾਬੇ ਤੋਂ ਲਿਖ਼ਤੀ ਮੁਆਫੀ ਮੰਗਵਾ ਕੇ ਹਾਜ਼ਰ ਲੋਕਾਂ ਨੂੰ ਤਰਕਸ਼ੀਲ ਸੁਸਾਇਟੀ ਬਾਰੇ ਜਾਣਕਾਰੀ ਦਿੱਤੀ।

# ਤੰਦੂਆ

**ਸੁਰਜੀਤ ਦਲ ਸਿੰਘ ਵਾਲਾ**

ਪੱਕਾ ਤਾਂ ਯਾਦ ਨਹੀਂ ਪਰ ਗੱਲ ਕੋਈ 1980 ਜਾਂ 1981 ਦੀ ਹੋਵੇਗੀ। ਉਸ ਸਮੇਂ ਮੇਰੀ ਰਿਹਾਇਸ਼ ਮੁਕਤਸਰ ਸੀ। ਮੈਂ ਉਸ ਦਿਨ ਚੰਡੀਗੜ੍ਹ ਤੋਂ ਆਪਣੇ ਪਿੰਡ ਦਲ ਸਿੰਘ ਵਾਲਾ ਜਾਣ ਵਾਸਤੇ ਬਰਨਾਲੇ ਰਾਹੀਂ ਬਾਜਾਖਾਨਾ ਪਹੁੰਚਿਆ ਤੇ ਉਥੋਂ ਸਕੂਟਰ ਲੈ ਕੇ ਸੇਢਾ ਸਿੰਘ ਵਾਲਾ ਦੇ ਅੱਡੇ ਤੇ ਉੱਤਰਿਆ। ਆਪਣੇ ਪਿੰਡ ਤੁਰ ਕੇ ਜਾਣ ਵਾਸਤੇ ਮੇਰੇ ਨਾਲ ਹੀ ਇੱਕ ਮਾਈ ਉਤਰੀ ਤੇ ਅਸੀਂ ਇਕੱਠੇ ਹੀ ਦਲ ਸਿੰਘ ਵਾਲਾ ਜਾਣ ਲਈ ਅੱਡੇ ਤੋਂ ਸੇਢਾ ਸਿੰਘ ਵੱਲ ਨੂੰ ਤੁਰੇ। ਅਜੇ ਅੱਧਾ ਮਿੰਟ ਵੀ ਨਹੀਂ ਹੋਇਆ ਹੋਣਾ ਕਿ ਮਾਈ ਨੇ ਪੁੱਛਿਆ, "ਕਾਕਾ ਤੂੰ ਦਲ ਸਿੰਘ ਵਾਲਾ ਜਾਣੈਂ?"

"ਹਾਂ" ਮੈਂ ਕਿਹਾ। "ਮੈਂ ਤਾਂ ਭਾਈ ਸਿਰੀਏ ਵਾਲੇ ਤੋਂ ਆਈ ਹਾਂ, ਛੋਟੇ ਬਾਬੇ ਤੋਂ ਪੁੱਛ ਲੈਣ।" ਉਸਨੇ ਪੌਂਦੀ ਸੱਟੇ ਕਿਹਾ। "ਤੂੰ ਵੀ ਪੁੱਛ ਲੈਣ ਚੱਲਿਐਂ ?" ਉਸਨੇ ਪੁੱਛਿਆ।

ਮੈਨੂੰ ਇਹ ਨਾ ਸਮਝ ਆਵੇ ਕਿ ਮਾਈ ਨੂੰ ਕਿਵੇਂ ਪਤਾ ਲੱਗਿਆ ਕਿ ਮੈਂ ਦਲ ਸਿੰਘ ਵਾਲੇ ਜਾਣੈ। ਮੈਨੂੰ ਹੁਣ ਸਮਝ ਆਇਆ, ਕਿ ਮੇਰੇ ਵਾਲ ਕੱਟੇ ਹੋਏ ਸਨ, ਸਿਰ ਤੇ ਪੱਗ ਨਹੀਂ ਸੀ ਤੇ ਐਨਕ ਲਾਈ ਹੋਈ ਸੀ। ਮਾਈ ਨੇ ਅੰਦਾਜ਼ਾ ਲਾਇਆ ਸੀ ਕਿ ਕੋਈ ਸ਼ਹਿਰੀ ਛੋਟੇ ਬਾਬੇ ਤੋਂ ਪੁੱਛ ਲੈਣ ਜਾ ਰਿਹਾ ਸੀ ਕਿਉਂਕਿ ਅੱਜ ਛੋਟੇ ਬਾਬੇ ਦਾ ਚੌਂਕੀ ਲਾਉਣ ਦਾ ਦਿਨ ਸੀ। ਇੱਥੇ ਇਹ ਦੱਸਣਾ ਵਾਜਬ ਹੋਵੇਗਾ ਕਿ ਸਾਡੇ ਪਿੰਡ ਉਨ੍ਹਾਂ ਦਿਨੀਂ ਕਈ ਬਾਬੇ ਹੋ ਗਏ ਸਨ। ਲਗਭਗ ਸਾਰੀਆਂ ਜਾਤਾਂ ਦੇ ਹੀ । ਇੱਕ ਬਾਣੀਆਂ ਦਾ ਮੁੰਡਾ ਜਿਸ ਦਾ ਨਾਂ 'ਕਮਲਾ' ਕਰਕੇ ਪਿਆ ਹੋਇਆ ਸੀ ਅਤੇ ਜਿਸ ਨੂੰ ਨਲਾਇਕ ਹੋਣ ਕਰਕੇ ਸਕੂਲੋਂ ਅਕਸਰ ਛਿੱਤਰ ਪਰੇਡ ਹੁੰਦੀ ਸੀ, ਸ਼ਾਇਦ ਛੇਵੀਂ-ਸੱਤਵੀਂ ਜਮਾਤ ਵਿੱਚੋਂ ਹਟ ਗਿਆ ਸੀ। ਦੁਕਾਨ ਤੇ ਸੌਦਾ ਵੀ ਵੇਚਣ ਜੋਗਾ ਨਹੀਂ ਸੀ ਪਰ ਹੁਣ ਉਸ ਤੇ 'ਦੇਵੀ ਮਾਂ' ਦੀ ਕਾਫ਼ੀ ਮਿਹਰ ਸੀ ਜਿਸ ਕਰਕੇ ਉਸਦੀ 'ਬਾਬੇ' ਦੇ ਤੌਰ ਤੇ 'ਦੁਕਾਨ' ਕਾਫ਼ੀ ਚੱਲ ਨਿਕਲੀ ਸੀ।

ਮੈਂ ਪੁੱਛ ਲੈਣ ਤਾਂ ਜਾਣਾ ਨਹੀਂ ਸੀ ਤੇ ਮਾਈ ਨੇ ਛੋਟੇ ਬਾਬੇ ਕੋਲ ਜਾਣਾ ਸੀ ਇਸ ਲਈ ਮੈਂ ਗੱਲਬਾਤ ਜਾਰੀ ਰੱਖਣ ਵਾਸਤੇ ਕਿਹਾ ਕਿ ਮੈਂ ਮਹੰਤ ਬਾਬੇ ਕੋਲ ਜਾ ਰਿਹਾ ਸੀ ਤੇ ਜੇ ਉਸ ਕੋਲ ਟਾਈਮ ਹੋਇਆ ਤਾਂ ਉਸਨੂੰ ਬਠਿੰਡੇ ਨਾਲ ਲੈ ਕੇ ਜਾਣਾ ਸੀ।

"ਲੈ ਭਾਈ ਕਾਕਾ ਉਹ ਕੱਲ੍ਹ ਦਾ ਛੋਹਰ। ਉਹਨੂੰ ਕੀ ਪਤੈ? ਛੋਟੇ ਬਾਬੇ ਨੇ ਤਾਂ ਪੱਕੇ ਭੂਤਾਂ ਤੱਕ ਨੂੰ ਕਾਬੂ ਕੀਤਾ ਹੋਇਐ, ਪਹਿਲਾਂ ਤਾਂ ਮੈਂ ਵੀ ਦੂਜਿਆਂ ਕੋਲ ਜਾ ਵੜੀ ਸਾਂ, ਭੁੱਲ ਭੁਲੇਖੇ, ਆਹ 'ਮਹੰਤ' ਨੇ ਤਾਂ ਗਲਤ-ਮਲਤ ਦੱਸ ਕੇ ਸਾਡੇ ਟੱਬਰ 'ਚ ਹੀ ਕਲੇਸ਼ ਪੁਆ ਤਾ ਸੀ ਪਰ ਭਲਾ ਹੋਵੇ ਛੋਟੇ ਬਾਬੇ ਦਾ। ਐਨ ਸਹੀ-ਸਹੀ ਗੱਲ। ਭਾਵੇਂ ਬਹੂ ਨੂੰ ਪੂਰਾ 'ਰਾਮ ਤਾਂ ਨਹੀਂ ਆਇਆ ਪਰ ਅੱਗੇ ਨਾਲੋਂ ਫ਼ਰਕ ਬਹੁਤ ਹੈ। ਹੁਣ ਤਾਂ ਰੋਟੀ ਟੁੱਕ ਵੀ ਚੱਜ ਨਾਲ ਖਾਣ ਲੱਗ ਪਈ ਐ। ਕੰਮ-ਕਾਰ 'ਚ ਵੀ ਹੱਥ ਵਟਾਉਣ ਲੱਗ ਪਈ ਐ। ਚੰਗੇ ਘਰ ਦੀ ਧੀ ਐ ਪਰ ਪਤਾ ਨੀਂ, ਨਿਘਰਦੀ ਜਾਂਦੀ ਸੀ। ਹੁਣ ਤਾਂ ਮੁੰਡਿਆਂ ਦਾ ਬਾਪੂ ਸ਼ਰਾਬ ਵੀ ਛੱਡ ਗਿਐ ਪਰ ਮੁੰਡੇ ਅਜੇ ਨਹੀਂ ਟਲਦੇ। ਬਾਬਾ ਕਹਿੰਦੈ ਬਈ ਸੱਤ ਚੌਂਕੀਆਂ ਭਰੋ ਤੇ ਹਨੂੰਮਾਨ ਦੀ ਤਿੰਨ ਕਾਪੜੀ ਚੜ੍ਹਾਓ, ਸਭ ਕੰਮ ਸਿੱਧੇ ਹੋ ਜਾਣਗੇ।" ਉਸਨੇ ਨਾਨ ਸਟਾਪ ਬੋਲਦਿਆਂ ਚਾਨਣਾ ਪਾਇਆ।

'ਪਰ ਮਾਈ ਚਲ ਸੌਂ ਵਾਲੇ ਦੇ, ਜਿਸ ਬੰਦੇ ਨੇ 'ਮਹੰਤ' ਬਾਰੇ ਦੱਸ ਪਾਈ ਸੀ ਉਹ ਤਾਂ ਛੋਟੇ ਬਾਬੇ ਬਾਰੇ ਹੋਰ ਕੁਝ ਹੀ ਦੱਸਦਾ ਸੀ।'

"ਕੀ ਕਹਿੰਦਾ ਸੀ?" ਮਾਈ ਨੇ ਪੁੱਛਿਆ।

"ਉਹਨੇ ਤਾਂ ਮਾਈ ਇੱਕ ਬਠਿੰਡੇ ਦੇ ਬਾਣੀਏ ਤੇ ਉਹਦੀ ਧਰਮ ਪਤਨੀ ਦੀ ਗੱਲ ਸੁਣਾਈ ਸੀ ਕਿ ਉਹ ਛੋਟੇ ਬਾਬੇ ਤੋਂ ਪੁੱਛ ਲੈਣ ਆਏ ਸਨ ਕਿਉਂਕਿ ਉਨ੍ਹਾਂ ਦੇ ਕੋਈ ਬੱਚਾ ਨਹੀਂ ਸੀ ਤੇ ਉਨ੍ਹਾਂ ਨੂੰ ਕਿਸੇ ਨੇ ਦਲ ਸਿਹੁੰ ਵਾਲੇ ਛੋਟੇ ਬਾਬੇ ਦੀ ਦੱਸ ਪਾਈ ਸੀ ਤੇ ਕਿਹਾ ਸੀ ਬਾਬੇ ਦੇ ਅਸ਼ੀਰਵਾਦ ਨਾਲ ਹੋਊ ਵੀ ਮੁੰਡਾ ਤੇ ਇੱਕ ਸਾਲ ਦੇ ਵਿੱਚ-ਵਿੱਚ। ਉਹ ਦਲ ਸਿਹੁੰ ਵਾਲੇ ਛੋਟੇ ਬਾਬੇ ਕੋਲ ਪਹੁੰਚ ਗਏ। ਅੱਗੇ ਬਾਬਿਆਂ ਦੀ ਕਣਕ ਵੱਢਣ ਵਾਲੀ ਸੀ। ਬਾਬਿਆਂ ਨੇ ਹੁਕਮ ਕੀਤਾ ਕਿ ਪੁੱਛਾਂ ਲੈਣ ਆਉਣ ਵਾਲੇ ਕਣਕ ਵੱਢਣ ਦੀ ਸੇਵਾ ਕਰਨ ਤਾਂ ਲਾਲਾ ਜੀ ਕਹਿੰਦੇ ਕਿ ਉਨ੍ਹਾਂ ਤਾਂ ਕਦੇ ਦਾਤੀ ਹੱਥ 'ਚ ਫੜ੍ਹ ਕੇ ਨੀਂ ਦੇਖੀ। ਹੁਣ ਬਾਬੇ ਕੀ ਹੋਏ ਜੇ ਹਰ ਸਮੱਸਿਆ ਦਾ ਹੱਲ ਨਾ ਕੱਢਿਆ ਤਾਂ। ਉਨ੍ਹਾਂ ਨੇ ਕਿਹਾ ਕਿ ਲਾਲਾ ਜੀ ਕਣਕ ਦਾ ਲਾਣ ਹੜੰਬੇ ਕੋਲ ਢੋਣ ਦੀ ਸੇਵਾ ਕਰ ਸਕਦੇ ਹਨ। ਲਾਲਾ ਜੀ ਦੀ ਪਤਨੀ ਲੱਗੀ ਵਚਾਰੀ ਪੰਡਾਂ ਪਾਉਣ 'ਤੇ ਲਾਲਾ ਜੀ ਦੇ ਸਿਰ 'ਤੇ ਰੱਖਣ ਦੋ ਕਿੱਲਿਆਂ ਦੀ ਵਾਟ ਸੀ, ਲਾਲਾ ਜੀ ਨੇ ਸ਼ਾਇਦ ਕਦੇ ਪੰਜ ਕਿੱਲੋ ਤੋਂ ਵੱਧ ਮੂੰਗੀ ਨਾ ਤੋਲੀ ਹੋਵੇ। ਹਫ਼ਦੇ ਹੋਏ ਲੱਗੇ ਲਾਂਗਾ ਢੋਣ। ਇੱਕ ਪੰਡ ਢਿੱਲੀ ਬੱਝ ਗਈ ਤੇ ਰਸਤੇ ਵਿੱਚ ਪੈ ਗਈ ਲਾਲਾ ਜੀ ਦੇ ਗਲ 'ਚ। ਉੱਪਰੋਂ ਗਰਮੀ ਤੇ ਉੱਧਰੋਂ ਦਿਸੇ ਕੁਝ ਨਾ, ਤੇ ਸੁੱਟਣ ਦੀ ਕੋਸ਼ਿਸ਼ ਕਰਨ ਤੇ ਵੀ ਗਲੇ 'ਚੋਂ ਨਾ ਨਿਕਲੇ। ਬੜੀ ਮੁਸ਼ਕਲ ਨਾਲ ਰਸਤੇ 'ਚ ਹੀ ਸੁੱਟ ਕੇ ਆਪਣੀ ਧਰਮ ਪਤਨੀ ਕੋਲ ਗਏ। ਕਹਿੰਦੇ, ਭਾਗਵਾਨੇ ਚੱਲ ਮੁੜ ਚੱਲੀਏ। ਕਿਧਰੇ ਮੁੰਡਾ ਭਾਲਦੀ-ਭਾਲਦੀ ਮੇਰੇ ਬਾਪ ਦਾ ਮੁੰਡਾ ਨਾ ਖੁਹਾ ਬੈਠੀਂ। ਦੋਹਾਂ ਨੇ ਬਾਬੇ ਦੇ ਦਰਸ਼ਨ ਕੀਤਿਆਂ ਬਗੈਰ ਹੀ ਖਿਸਕਣਾ ਚੰਗਾ ਸਮਝਿਆ। ਮੇਰੇ ਕੋਲ ਮਾਤਾ ਜੀ ਨਾਂ ਤਾਂ ਸੇਵਾ ਵਾਸਤੇ ਟਾਈਮ ਹੈ ਤੇ ਨਾ ਮੈਥੋਂ ਕੰਮ ਹੋਣੇ, ਮੈਂ ਤਾਂ ਨੀ 'ਛੋਟੇ' ਬਾਬੇ ਕੋਲ ਜਾਣਾ।" ਮੈਂ ਮਾਈ ਨੂੰ ਦੱਸਿਆ।

'ਕਾਕਾ ਇਹ ਤਾਂ ਤੈਨੂੰ ਕਿਸੇ ਨੇ ਗਲਤ ਦੱਸ ਤਾ। ਸੇਵਾ ਤਾਂ ਲੋਕੀਂ ਚਾਈਂ-ਚਾਈਂ ਕਰਦੇ ਐ। ਚੱਲ ਭਾਈ ਜੇ ਤੂੰ ਨਾ ਕਰਨੀ ਹੋਈ ਤਾਂ ਛੋਟੇ ਬਾਬੇ ਨੂੰ ਮੈਂ ਕਹਿਦੂੰ ਪਰ ਮੇਰੀ ਮੰਨੇ ਤਾਂ ਫਾਇਦਾ ਤਾਂ ਤੈਨੂੰ ਪੱਕਾ ਹੋਊ। ਕਣ ਤੂੰ ਲੈ ਕੇ ਆਇਆ ਹੀ ਹੋਵੇਂਗਾ ?'

"ਨਹੀਂ, ਮੈਂ ਤਾਂ ਮਹੰਤ ਬਾਬੇ ਨੂੰ ਨਾਲ ਲਿਜਾਣੈ, ਸਾਨੂੰ ਤਾਂ ਸ਼ੱਕ ਹੈ ਸਾਡੇ ਘਰੇ ਓਪਰੀ ਸ਼ੈਅ ਦਾ।" ਮੈਂ ਮਾਈ ਨੂੰ ਕਿਹਾ।

"ਊਂ ਤਾਂ ਭਾਈ ਤੇਰੀ ਮਰਜ਼ੀ ਐ, ਪਰ ਬਾਬਾ ਤਾਂ ਛੋਟਾ ਹੀ ਵਧੀਆ ਐ।" ਮਾਈ ਨੇ ਛੋਟੇ ਬਾਬੇ ਕੋਲ ਜਾਣ ਵਾਸਤੇ ਪ੍ਰੇਰਨ ਲਈ ਆਖ਼ਰੀ ਹੰਭਲਾ ਮਾਰਿਆ।

"ਮੈਂ ਤਾਂ ਮਾਈ ਸੁਣਿਆ ਹੈ ਕਿ ਇੱਕ ਵਾਰ ਦਲ ਸਿਹੁੰ ਵਾਲੇ ਦਾ ਇਕ ਬੰਦਾ ਛੋਟੇ ਬਾਬੇ ਕੋਲ ਬੱਕਰੀ ਤੋਂ ਦੀ ਕਣ ਵਾਰ ਕੇ ਲੈ ਗਿਆ, ਉਸ ਤੋਂ ਬਾਅਦ ਬਾਬਾ ਦਲ ਸੌਂ ਵਾਲੇ ਦੇ ਲੋਕਾਂ ਨੂੰ ਤਾਂ ਪੁੱਛਾਂ ਹੀ ਦੇਣੋਂ ਹਟ ਗਿਆ 'ਤੇ ਦਲ ਸੌਂ ਵਾਲੇ ਦੇ ਲੋਕ ਉਲਟਾ ਸਿੱਧਾ ਕਹਿੰਦੇ ਸੀ ਬਾਹਰੋਂ ਪੁੱਛਾਂ ਲੈਣ ਵਾਲਿਆਂ ਨੂੰ ਤੇ ਬਾਬੇ ਤੋਂ ਨਾ ਲੁੱਟੇ ਜਾਣ ਵਾਸਤੇ ਸਮਝਾਉਂਦੇ ਸੀ। ਬਾਬੇ ਨੇ ਤਾਹੀਓਂ ਪਿੰਡੋਂ ਘਰ ਛੱਡ ਕੇ ਬਾਹਰ ਨਿਆਈਂ 'ਚ ਜਾ ਘਰ ਪਾਇਐ।"

ਬਾਕੀ ਸਫ਼ਾ 44 'ਤੇ



# ਮੈਂ ਤਰਕਸ਼ੀਲ ਕਿਵੇਂ ਬਣਿਆ?

**ਭੁਪਿੰਦਰ ਸਿੰਘ ਪਿੰਡ ਗਿੱਲ**

ਕੁਝ ਸਮਾਂ ਪਹਿਲਾਂ ਮੈਂ ਧਾਰਮਿਕ ਵਿਚਾਰਾਂ ਦਾ ਧਾਰਨੀ ਸੀ। ਮੈਂ ਹਰ ਰੋਜ਼ ਸਵੇਰੇ 5 ਵਜੇ ਉੱਠ ਕੇ ਪੰਜ ਬਾਣੀਆਂ ਦਾ ਪਾਠ ਕਰਦਾ ਸੀ ਅਤੇ ਸ਼ਾਮ ਨੂੰ ਰਹਿਰਾਸ। ਸਾਡਾ ਪਰਿਵਾਰ ਧਾਰਮਿਕ ਵਿਚਾਰਾਂ ਦਾ ਧਾਰਨੀ ਸੀ। ਇਸ ਲਈ ਧਰਮ ਪ੍ਰਤੀ ਮੇਰਾ ਕੁਝ ਜ਼ਿਆਦਾ ਝੁਕਾਅ ਹੋ ਗਿਆ ਸੀ। ਮੇਰੇ ਵੱਡੇ ਭਰਾ ਕੋਈ ਨਿੱਤਨੇਮ ਵਗੈਰਾ ਨਹੀਂ ਸਨ ਕਰਦੇ ਪ੍ਰੰਤੂ ਮੈਂ ਜ਼ਿਆਦਾ ਹੀ ਧਾਰਮਿਕ ਵਿਸ਼ਵਾਸ ਵਿਚ ਗੜੁੱਚ ਹੋ ਗਿਆ ਸੀ। ਮੈਂ ਬਿਨ ਨਾਗਾ ਪੰਜ ਬਾਣੀਆਂ ਦਾ ਪਾਠ ਕਰਨਾ ਆਪਣੀ ਜ਼ਿੰਦਗੀ ਦਾ ਹਿੱਸਾ ਬਣਾ ਲਿਆ ਸੀ। ਮੈਂ ਸ਼ਰਧਾ ਵੱਸ ਏਨਾ ਅਧੀਨ ਹੋ ਗਿਆ ਸਾਂ ਕਿ ਜੇਕਰ ਕਿਸੇ ਨੇ ਮੇਰੀ ਨਹਾਉਣ ਵਾਲੀ ਬਾਲਟੀ ਨੂੰ ਹੱਥ ਲਗਾ ਦੇਣਾ ਤਾਂ ਮੈਂ ਉਸ ਬਾਲਟੀ ਨੂੰ ਵਾਰ-ਵਾਰ ਮਾਂਜ ਕੇ ਫਿਰ ਨਹਾਉਂਦਾ ਸਾਂ। ਇਥੋਂ ਤੱਕ ਕਿ ਜਦੋਂ ਮੈਂ ਕਿਸੇ ਰਿਸ਼ਤੇਦਾਰੀ ਵਿਚ ਮਿਲਣ ਵੀ ਜਾਣਾ ਤਾਂ ਆਪਣੇ ਨਿੱਤਨੇਮ ਦਾ ਕਦੇ ਵੀ ਚੇਤਾ ਨਹੀਂ ਸਾਂ ਭੁੱਲਦਾ। ਜੇਕਰ ਕਿਸੇ ਕਾਰਣ ਰਿਸ਼ਤੇਦਾਰੀ 'ਚ ਨਿੱਤਨੇਮ ਨਾ ਹੋ ਸਕਣਾ ਤਾਂ ਘਰ ਆਂ ਕੇ ਓਨੀ ਵਾਰ ਨਿੱਤਨੇਮ ਹੋਰ ਕਰਨਾ ਜਿੰਨੀ ਵਾਰ ਰਹਿ ਗਿਆ ਹੁੰਦਾ। ਪਿੰਡ ਦੇ ਲੋਕ ਅਖੰਡ ਪਾਠਾਂ 'ਤੇ ਜਪੁਜੀ ਸਾਹਿਬ ਦੀ ਰੌਲ ਲਈ ਮੈਨੂੰ ਸਪੈਸ਼ਲ ਸੱਦਾ ਭੇਜਦੇ ਸਨ ਪ੍ਰੰਤੂ ਟੂਣੇ-ਟਾਮਣਾਂ ਵਿਚ ਸਾਡੇ ਦਾਦਾ ਜੀ ਤੋਂ ਲੈ ਕੇ ਕੋਈ ਵਿਸ਼ਵਾਸ ਨਹੀਂ ਸੀ ਸਕਦਾ ਅਤੇ ਨਾ ਹੀ ਕਿਸੇ ਬਾਬੇ ਦੇ ਨਾ ਦੀ ਸਾਡੇ ਪਰਿਵਾਰ ਨੇ ਕਦੇ ਮਿੱਟੀ ਕੱਢੀ ਸੀ ਪਰ ਉਸ ਸਮੇਂ ਮੇਰਾ ਗੁਰੂ ਗ੍ਰੰਥ ਸਾਹਿਬ ਅਤੇ ਰੱਬ ਦੀ ਹੋਂਦ ਵਿਚ ਪੱਕਾ ਵਿਸ਼ਵਾਸ ਸੀ।

ਇਹ ਲਗਪਗ 1996-97 ਦੀ ਗੱਲ ਹੈ ਕਿ ਮੇਰੀ ਮਾਸੀ ਜੀ ਦਾ ਲੜਕਾ ਗੁਰਜਿੰਦਰ (ਕੋਟਕਪੂਰਾ) ਤੋਂ ਮਿਲਣ ਸਾਡੇ ਪਿੰਡ ਗਿੱਲ ਆਇਆ ਤਾਂ ਅਚਾਨਕ ਬੈਠਕ ਵਿਚ ਬੈਠਿਆਂ ਸਾਡੇ ਵਾਰਤਾਲਾਪ ਆਪਸ ਵਿਚ ਸ਼ੁਰੂ ਹੋ ਗਈ। ਉਹਨਾਂ ਮੈਨੂੰ ਕਿਹਾ ਕਿ ਭੁਪਿੰਦਰ ਜਿੰਨਾਂ ਟਾਈਮ ਤੂੰ ਆਹ ਪਾਠ-ਸਿਮਰਨ 'ਤੇ ਲਗਾਉਂਦਾ ਹੈ ਜੇਕਰ ਉਨਾਂ ਟਾਈਮ ਆਪਣੀ ਪੜ੍ਹਾਈ ਵੱਲ ਹੋਰ ਦੇਵੇ ਤਾਂ ਜ਼ਿਆਦਾ ਬੇਹਤਰ ਹੈ ਕਿਉਂਕਿ ਪਾਠ ਸਿਮਰਨ ਦਾ ਆਪਣੀ ਜ਼ਿੰਦਗੀ ਦੇ ਕੰਮਾਂ ਨਾਲ ਕੋਈ ਸਬੰਧ ਨਹੀਂ, ਤੇ ਨਾ ਹੀ ਇਹ ਸਭ ਕੁਝ ਕਰਨ ਨਾਲ ਕੋਈ ਫਾਇਦਾ ਹੋਵੇਗਾ। ਮੈਂ ਉਸ ਸਮੇਂ ਬੀ. ਏ. ਫਾਈਨਲ ਵਿੱਚ ਪੜ੍ਹਦਾ ਸੀ। ਮੈਂ ਉਸ ਨੂੰ ਕਿਹਾ ਫਾਇਦਾ ਕਿਉਂ ਨਹੀਂ ਸਾਰੀ ਦੁਨੀਆਂ ਪਾਠ ਸਿਮਰਨ ਕਰਦੀ ਹੈ, ਜੇਕਰ ਕੋਈ ਫਾਇਦਾ ਹੁੰਦਾ ਹੈ ਤਾਂ ਹੀ ਤਾਂ ਕਰਦੀ ਹੈ। ਉਹਨਾਂ ਮੈਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਅਤੇ ਮੈਨੂੰ ਪੁੱਛਿਆ ਕਿ ਚੱਲ ਤੂੰ ਹੀ ਦੱਸ ਕਿ ਪਾਠ ਸਿਮਰਨ ਦਾ ਕੀ ਫਾਇਦਾ ? ਮੈਂ ਕਿਹਾ ਪਾਠ ਕਰਨ ਲੌਗਿਆ ਅਰਦਾਸ ਉਪਰੰਤ ਪ੍ਰਮਾਤਮਾ ਤੋਂ ਜੋ ਕੁਝ ਮੰਗੀਏ ਉਹੀ ਮਿਲਦਾ ਹੈ। ਉਸ ਨੇ ਕਿਹਾ ਪ੍ਰਮਾਤਮਾ ਕਿੱਥੇ ਹੈ ? ਮੈਂ ਉਪਰ ਵੱਲ ਹੱਥ ਕਰ ਦਿੱਤਾ। ਉਸਨੇ ਕਿਹਾ ਕਿ ਤੂੰ ਸਾਇੰਸ ਪੜ੍ਹੀ ਹੈ, (ਮੈਂ 10+2 ਨਾਨ ਮੈਡੀਕਲ ਨਾਲ ਕੀਤੀ ਸੀ)। ਉੱਪਰ ਤਾਂ ਖਾਲੀ ਆਸਮਾਨ ਹੈ। ਮੈਂ ਉਸਦੀ ਇਸ ਦਲੀਲ ਦਾ ਕੋਈ ਉੱਤਰ ਨਾ ਦੇ ਸਕਿਆ ਕਿਉਂਕਿ ਉੱਪਰ ਤਾਂ ਵਾਕਿਆ ਹੀ ਖਾਲੀ ਆਸਮਾਨ ਹੈ ਅਤੇ ਬ੍ਰਹਿਮੰਡ ਵਿਚ ਸੂਰਜ ਤੋਂ ਵੀ ਵੱਡੇ ਤਾਰੇ ਹਨ ਜੋ +2 ਨਾਨ ਮੈਡੀਕਲ 'ਚ ਪੜ੍ਹਿਆ ਸੀ, ਚੇਤੇ ਆ ਗਿਆ। ਉਸ ਦਿਨ ਤੋਂ ਬਾਅਦ ਮੈਂ ਸੋਚਣਾ ਸ਼ੁਰੂ ਕੀਤਾ। ਪਰ ਆਪਣੀ 'ਰੱਬ' ਵਾਲੀ ਜਿਦ ਤੇ ਅੜਿਆ ਰਿਹਾ।

ਗੁਰਜਿੰਦਰ ਨੇ ਮੈਨੂੰ ਸਮਝਾਇਆ ਕਿ ਤੂੰ ਪ੍ਰਮਾਤਮਾ ਅੱਗੇ ਅਜਿਹੀ ਸੁੱਖਣਾ ਸੁੱਖ ਜੋ ਆਪਣੇ ਆਮ ਜੀਵਨ ਵਿਚ ਆਪਾਂ ਪੂਰੀ ਨਾ ਕਰ ਸਕਦੇ ਹੋਈਏ ਅਤੇ ਪ੍ਰਮਾਤਮਾ ਉਹ ਚੀਜ਼ ਆਪਾਂ ਨੂੰ ਦੇ ਦੇਵੇ। ਉਸਨੇ ਦੱਸਿਆ ਕਿ ਲੋਕ ਧਾਰਮਿਕ ਅਸਥਾਨ 'ਤੇ ਕੋਈ ਸਾਈਕਲ, ਕੋਈ ਸਕੂਟਰ, ਕੋਈ ਕਾਰ, ਜਾਣੀ ਆਪਣੀ ਆਪਣੀ ਆਰਥਿਕ ਹਾਲਤ (ਜਿੰਨੇ ਪੈਸੇ ਕੋਲ ਹੋਣ ਜਾਂ ਸਮਰੱਥਾ) ਅਨੁਸਾਰ ਹੀ ਸੁੱਖਾਂ ਸੁਖਦੇ ਹਨ। ਇਕ ਗਰੀਬ ਆਦਮੀ ਸਾਈਕਲ ਦੀ ਸੁੱਖ ਹੀ ਸੁੱਖੇਗਾ ਕਿਉਂਕਿ ਉਸਨੂੰ ਪਤਾ ਹੈ ਕਿ 1200 ਰੁਪਏ ਕੋਲ ਹਨ ਅਤੇ ਕੁਝ ਉਧਾਰ ਫੜ ਲਏਗਾ ਤੇ ਸਾਈਕਲ ਲੈ ਲਏਗਾ। ਉਹ ਕਾਰ ਦੀ ਸੁੱਖਣਾ ਕਦੇ ਵੀ ਨਹੀਂ ਸੁੱਖੇਗਾ ਕਿਉਂਕਿ ਕਾਰ ਦੀ ਸੁਖਣਾ ਪੂਰੀ ਨਹੀਂ ਹੋਣੀ ਤੇ ਰੱਬ ਨੂੰ ਝੂਠਾ ਹੋਣਾ ਪਵੇਗਾ। ਉਹਨਾਂ ਮੈਨੂੰ ਕਿਹਾ ਕਿ ਤੂੰ ਕਿਸੇ ਵੀ ਧਰਮ ਅਸਥਾਨ 'ਤੇ ਜਾ ਕੇ ਜਾਂ ਕਿਸੇ ਵੀ ਰੱਬ ਅੱਗੇ ਜਾ ਕੇ ਅਰਦਾਸ ਕਰ ਕਿ ਮੈਨੂੰ ਹੈਲੀਕਪਟਰ ਚਾਹੀਦਾ ਹੈ। ਕੋਈ ਵੀ ਦੁਨੀਆਂ ਦਾ ਰੱਬ ਤੈਨੂੰ ਹੈਲੀਕਪਟਰ ਲੈ ਕੇ ਨਹੀਂ ਦੇ ਸਕਦਾ, ਕਿਉਂਕਿ ਆਪਣੀ ਆਰਥਿਕ ਹਾਲਤ ਏਨੀਂ ਮਜ਼ਬੂਤ ਨਹੀਂ। ਗੁਰਜਿੰਦਰ ਨੇ ਮੈਨੂੰ ਦੱਸਿਆ ਕਿ ਦੁਨੀਆਂ 'ਤੇ ਰੱਬ ਦੀ ਕੋਈ ਹੋਂਦ ਨਹੀਂ, ਧਰਮ ਦੇ ਠੇਕੇਦਾਰ ਧਰਮ ਦੇ ਨਾਂ 'ਤੇ ਲੋਕਾਂ ਨੂੰ ਲੁੱਟੀ ਜਾ ਰਹੇ ਹਨ ਪ੍ਰੰਤੂ ਉਸ ਸਮੇਂ ਮੈਨੂੰ ਇਸ ਗੱਲ ਦਾ ਸੱਚ ਨਹੀਂ ਸੀ ਆ ਰਿਹਾ। ਫਿਰ ਗੁਰਦੁਆਰੇ ਅਤੇ ਕਾਲਪਨਿਕ ਪ੍ਰਮਾਤਮਾ ਮੂਹਰੇ ਆਪਣੀ ਪਰਖ ਲਈ ਅਜਿਹੀਆਂ ਅਰਦਾਸਾਂ ਕੀਤੀਆਂ ਜੋ ਸੌਖੀ ਤਰਾਂ ਪੂਰੀਆਂ ਨਹੀਂ ਹੋ ਸਕਦੀਆਂ ਸਨ। ਜਿਵੇਂ ਬੀ. ਏ. ਫਾਈਨਲ ਵਿਚੋਂ ਹਰ ਵਿਸ਼ੇ ਵਿਚੋਂ 100 ਨੰਬਰ ਆਉਣ ਪ੍ਰੰਤੂ ਨੰਬਰ ਤਾਂ ਉਨੇ ਹੀ ਆਉਣਗੇ ਜਿੰਨੀ ਤੂੰ ਮਿਹਨਤ ਕਰੇਂਗਾ। ਇਸ ਤਰ੍ਹਾਂ ਮੈਂ ਦੋ ਸਾਲ ਰੱਬ ਦੀ ਹੋਂਦ ਨੂੰ ਪੂਰਾ ਘੋਖਿਆ ਅਤੇ ਪਰਖਿਆ ਪ੍ਰੰਤੂ ਰੱਬ ਮੇਰੀ ਕੋਈ ਵੀ ਸੁੱਖਣਾ ਪੂਰੀ ਨਹੀਂ ਕਰ ਸਕਿਆ। ਹੌਲੀ-ਹੌਲੀ ਮੇਰਾ ਆਤਮ ਵਿਸ਼ਵਾਸ ਵਧਣ ਲੱਗਾ ਤੇ ਹੁਣ ਮੈਂ ਐਲਾਨੀਆ ਨਾਸਤਿਕ ਹਾਂ। ਹੁਣ ਆਸਤਿਕ ਲੋਕ ਮੇਰੇ ਵਰਗੇ ਹੋਰਨਾਂ ਤਰਕਸ਼ੀਲ ਮੈਂਬਰਾਂ ਦੇ ਇਕ ਵੀ ਸਵਾਲ ਦਾ ਜਵਾਬ ਦੇਣ ਤੋਂ ਕੰਨੀ ਕਤਰਾਉਂਦੇ ਹਨ। ਅੱਜ ਕੱਲ੍ਹ ਮੈਂ ਅਦਾਰਾ 'ਦੇਸ਼ ਸੇਵਕ' ਰਾਹੀਂ ਤਰਕਸ਼ੀਲ ਸਾਹਿਤ ਘਰ-ਘਰ ਪਹੁੰਚਾ ਰਿਹਾ ਹਾਂ।

## ਮੇਰਾ ਸਫ਼ਰ

**ਜਸਬੀਰ ਸਿੰਘ, ਸੰਘਰ ਕਲਾਂ**

ਮੇਰਾ ਬਚਪਨ ਤੰਗੀਆਂ ਤੁਰਸ਼ੀਆਂ ਵਿੱਚ ਗੁਜ਼ਰਿਆ। ਸਿਰ ਤੋਂ ਬਾਪ ਦਾ ਸਾਇਆ ਉੱਠ ਜਾਣ ਕਾਰਣ ਚਾਚਾ ਜੀ ਨੇ ਆਪਣੀ ਖ਼ੂਨ ਪਸੀਨੇ ਦੀ ਕਮਾਈ ਨਾਲ ਮੈਟ੍ਰਿਕ ਤੱਕ ਪੜ੍ਹਾਇਆ। ਪਰਿਵਾਰ ਦੇ ਮਾਹੌਲ ਵਿੱਚੋਂ ਹੀ ਮੈਂ ਨਿੱਤ ਨੇਮ ਕਰਨਾ ਆਪਣਾ ਫਰਜ਼ ਸਮਝਦਾ ਸੀ। ਅਖ਼ਬਾਰ ਵਿੱਚ ਸਭ ਤੋਂ ਪਹਿਲਾਂ ਰਾਸ਼ੀ ਫ਼ਲ ਲੱਭ ਕੇ ਪੜ੍ਹਦਾ ਸਾਂ। ਪੜ੍ਹਾਈ ਤੋਂ ਬਾਅਦ ਮੈਂ ਇਲੈੱਕਟ੍ਰੀਸ਼ਨ ਦਾ ਕੰਮ ਸਿੱਖਣ ਲੱਗ ਪਿਆ। ਇੱਕ ਵਾਰ ਬਿਮਾਰ ਹੋਇਆ ਤੇ ਫਿਰ ਕਾਫ਼ੀ ਸਮਾਂ ਠੀਕ ਨਾ ਹੋਇਆ। ਡਾਕਟਰ ਦੇ ਇਲਾਜ ਦੇ ਨਾਲ-ਨਾਲ ਅਸੀਂ ਬਾਬੇ ਕੋਲ ਚੌਂਕੀਆਂ ਵੀ ਭਰਦੇ

ਰਹੇ। ਇੱਕ ਐਤਵਾਰ ਜਦ ਮੈਂ ਬਾਬੇ ਦੇ ਚੌਂਕੀ ਭਰਨ ਗਿਆ ਤਾਂ ਉਹ ਰਜਾਈ ਵਿੱਚ ਬੈਠਾ ਊਂਘ ਰਿਹਾ ਸੀ। ਪਤਾ ਲੱਗਾ ਕਿ ਬਾਬਾ ਜਾੜ੍ਹ ਦੇ ਦਰਦ ਤੋਂ ਪੀੜਤ ਸੀ। ਮੈਂ ਸੋਚਣ ਲੱਗਾ ਕਿ ਜਿਹੜਾ ਬਾਬਾ ਸਵਾਹ ਦੀਆਂ ਪੁੜੀਆਂ ਤੇ ਲਾਚੀਆਂ ਨਾਲ ਲੋਕਾਂ ਦੇ ਦੁੱਖ ਦਰਦ ਤੇ ਭੂਤ ਪ੍ਰੇਤ ਦੇ ਸਾਏ ਦੂਰ ਕਰਨ ਦੇ ਦਾਅਵੇ ਕਰਦਾ ਹੈ ਉਹ ਆਪਣੀ ਜਾੜ੍ਹ ਦਾ ਦਰਦ ਤਾਂ ਠੀਕ ਨਹੀਂ ਕਰ ਸਕਦਾ। ਉਸ ਦਿਨ ਤੋਂ ਬਾਅਦ ਮੈਂ ਬਾਬੇ ਦੇ ਚੌਂਕੀਆਂ ਭਰਨੀਆਂ ਬੰਦ ਕਰ ਦਿੱਤੀਆਂ। 1992 ਵਿੱਚ ਜਦ ਮੇਰਾ ਵਿਆਹ ਹੋਇਆ ਤਾਂ ਇੱਕ ਵਾਰ ਮੈਂ ਆਪਣੀ ਪਤਨੀ ਨਾਲ ਕਿਸੇ ਰਿਸ਼ਤੇਦਾਰੀ ਵਿੱਚ ਗਿਆ। ਮੈਂ ਉਹਨਾਂ ਦੇ ਚੁਬਾਰੇ ਵਿੱਚ ਜਾ ਕੇ ਖਾਲੀ ਪਏ ਬੈੱਡ ਉੱਪਰ ਲੰਮਾ ਪੈ ਗਿਆ। ਜਦ ਮੇਰੀ ਪਤਨੀ ਉੱਪਰ ਆਈ ਤਾਂ ਉਸ ਨੇ ਕਿਹਾ ਕਿ ਇਹ ਬੈੱਡ ਤਾਂ ਕਿਸੇ ਨੇੜਲੇ ਰਿਸ਼ਤੇਦਾਰ ਦਾ ਹੈ ਜਿਸ ਉੱਪਰ ਪੈ ਕੇ ਤੁਸੀਂ ਭਾਰੀ ਗਲਤੀ ਕੀਤੀ ਹੈ। ਉਸ ਦੇ ਦੱਸਣ ਅਨੁਸਾਰ ਉਹ ਬਚਪਨ ਤੋਂ ਹੀ ਇੱਕ ਦਰਗਾਹ ਤੇ ਰਹਿੰਦਾ ਸੀ ਤੇ ਫਿਰ ਉਸ ਦਰਗਾਹ ਦਾ ਕਰਤਾ ਧਰਤਾ ਬਣ ਗਿਆ। ਪਹਿਲੇ ਬਾਬੇ ਦੇ ਮਰਨ ਉਪਰੰਤ ਉਹ ਗੱਦੀ ਦਾ ਹੱਕਦਾਰ ਸੀ ਪਰ ਨਾ ਮਿਲਣ ਤੇ ਉਹ ਡੇਰਾ ਛੱਡ ਕੇ ਕਿਧਰੇ ਚਲਾ ਗਿਆ ਤੇ 15 ਸਾਲ ਬੀਤਣ ਉਪਰੰਤ ਵੀ ਵਾਪਸ ਨਹੀਂ ਪਰਤਿਆ। ਉਹਨਾਂ ਦੇ ਘਰ 'ਚ ਕਲੇਸ਼ ਰਹਿੰਦਾ ਸੀ ਤੇ ਕਦੇ ਕਦੇ ਘਰ ਵਿੱਚ ਉਸ ਦੀ 'ਰੂਹ' ਬੋਲਦੀ ਸੁਣਾਈ ਦਿੰਦੀ ਸੀ ਕਿ ਤੁਸੀਂ ਮੇਰਾ ਘਰ ਤਾਂ ਮੱਲ ਲਿਆ ਹੈ ਪਰ ਹਿੱਸਾ ਨਹੀਂ ਦਿੱਤਾ। ਪਤਨੀ ਦੀਆਂ ਗੱਲਾਂ ਸੁਣ ਕੇ ਮੈਨੂੰ ਵੀ ਪਛਤਾਵਾ ਹੋਣ ਲੱਗਾ। ਖ਼ੈਰ, ਸਮਾਂ ਆਪਣੀ ਚਾਲ ਚਲਦਾ ਗਿਆ ਮੈਂ ਬਿਜਲੀ ਦਾ ਮਕੈਨਿਕ ਬਣ ਗਿਆ। ਜਦ ਇੱਕ ਦਿਨ ਕਿਸੇ ਘਰ ਵਿੱਚ ਫਿਟਿੰਗ ਕਰਨ ਗਿਆ ਤਾਂ ਉਹਨਾਂ ਦੇ ਘਰੋਂ 'ਤਰਕਸ਼ੀਲ' ਮੈਗ਼ਜੀਨ ਪੜ੍ਹਨ ਨੂੰ ਮਿਲਿਆ। ਥੋੜ੍ਹਾ ਜਿਹਾ ਪੜ੍ਹ ਕੇ ਮੈਂ ਮੈਗ਼ਜ਼ੀਨ ਨਾਲ ਲੈ ਆਇਆ। ਮੈਂ ਮੈਗ਼ਜ਼ੀਨ ਦਾ ਰੈਗੂਲਰ ਪਾਠਕ ਬਣ ਗਿਆ। ਮੈਨੂੰ ਸਾਰੀਆਂ ਗੱਲਾਂ ਦੀ ਸੋਝੀ ਹੋ ਗਈ। ਉਹਨਾਂ ਹੀ ਦਿਨਾਂ ਵਿੱਚ ਰੂਪੋਸ਼ ਹੋਇਆ ਨੇੜਲਾ ਰਿਸ਼ਦੇਦਾਰ ਵਾਪਸ ਪਰਤ ਆਇਆ ਜਿਹੜਾ ਡੇਰੇ ਵਿੱਚੋਂ ਕਿਸੇ ਸ਼ਰਧਾਲੂ ਦੀ ਲੜਕੀ ਨੂੰ ਲੈ ਕੇ ਚਲਾ ਗਿਆ ਸੀ। ਹੁਣ ਉਹ ਉਸ ਦੀ ਪਤਨੀ ਸੀ। ਇਹ ਅਸਲੀਅਤ ਜਾਣ ਕੇ ਮੇਰੇ ਮਨ 'ਚੋਂ ਡੇਰਿਆਂ ਤੇ ਦਰਗਾਹਾਂ ਦਾ ਰਹਿੰਦਾ-ਖੂੰਹਦਾ ਵਿਸ਼ਵਾਸ ਵੀ ਖ਼ਤਮ ਹੋ ਗਿਆ। ਮੈਂ ਬਰਨਾਲੇ ਦਫ਼ਤਰ ਰਾਹੀਂ ਮਾਝਾ ਜ਼ੋਨ ਦੇ ਆਗੂ ਹਰਜੀਤ ਰਵੀ ਦੇ ਸੰਪਰਕ ਵਿੱਚ ਆਇਆ ਤੇ ਹੁਣ ਤਰਕਸ਼ੀਲ ਲਹਿਰ ਦਾ ਇੱਕ ਵਰਕਰ ਹੋਣ ਦੇ ਨਾਤੇ ਲੋਕਾਂ ਨੂੰ ਇਸ ਮਾਰਗ ਤੇ ਤੋਰਨ ਲਈ ਯਤਨਸ਼ੀਲ ਹਾਂ।

## ਤਰਕਸ਼ੀਲ ਬਣਨ ਦੀ ਗਾਥਾ

**ਕਾਮਰੇਡ ਜੋਗਿੰਦਰ ਸਿੰਘ, ਗੋਪਾਲ ਪੁਰ**

ਮੇਰਾ ਜਨਮ ਇੱਕ ਅੰਧ ਵਿਸ਼ਵਾਸੀ ਪਰਿਵਾਰ ਵਿੱਚ ਹੋਇਆ। ਸਾਡੇ ਘਰ ਵਿੱਚ ਇੱਕ ਪੀਰਾਂ ਦੀ ਜਗ੍ਹਾ ਹੁੰਦੀ ਸੀ। ਜਿਸ ਤੇ ਮੇਰੀ ਮਾਤਾ ਹਰ ਵੀਰਵਾਰ ਨੂੰ ਚਿਰਾਗ਼ ਬਾਲਿਆ ਕਰਦੀ ਸੀ। ਮੇਰੇ ਮਨ ਤੇ ਇਸ ਗੱਲ ਦਾ ਗਹਿਰਾ ਅਸਰ ਸੀ। ਪਿੰਡ ਵਿੱਚ ਜੋਗੀ ਨਾਮਨਾਥ ਦੀ ਜਗ੍ਹਾ ਪ੍ਰਸਿੱਧ ਸੀ ਜਿਸ ਤੇ ਅੱਜ ਵੀ ਮੇਲਾ ਲੱਗਦਾ ਹੈ। 18 ਸਾਲ ਦੀ ਉਮਰ 'ਚ ਮੈਂ ਉਸ ਜਗ੍ਹਾ ਦੀ ਕਮੇਟੀ ਦਾ ਮੈਂਬਰ ਬਣ ਗਿਆ। ਮੈਂ ਕਈ ਧਾਰਮਿਕ ਕਿਤਾਬਾਂ ਪੜ੍ਹੀਆਂ ਤੇ ਊਟ ਪਟਾਂਗ ਸ਼ਿਲੇ ਵੀ ਕੀਤੇ। ਮੇਰੇ ਮਨ ਵਿੱਚ ਕਈ ਭਰਮ ਭੁਲੇਖੇ ਵੀ ਪਨਪਣ ਲੱਗੇ। ਮੇਰੇ ਜੀਵਨ 'ਚ ਨਵਾਂ ਮੋੜ ਉਸ ਵਕਤ ਆਇਆ ਜਦ 8 ਸਾਲ ਪਹਿਲਾਂ ਮੇਰੀ ਭੂਆ ਦਾ ਲੜਕਾ ਸਤਨਾਮ ਸਿੰਘ ਕਿਰਤੀ ਸਾਡੇ ਘਰ ਆਇਆ। ਉਹ ਪਹਿਲਾਂ ਨਾਮਧਾਰੀਆਂ ਦੇ ਬਾਣੇ ਵਿੱਚ ਹੁੰਦਾ ਸੀ ਪ੍ਰੰਤੂ ਇਸ ਵਾਰ ਅਜਿਹਾ ਨਹੀਂ ਸੀ। ਮੈਂ ਉਸ ਨੂੰ ਪੁੱਛਿਆ ਕਿ ਕੀ ਉਸ ਨੇ ਨਾਮਧਾਰੀਆਂ ਨੂੰ ਮੰਨਣਾ ਛੱਡ ਦਿੱਤਾ ਹੈ ਤਾਂ ਉਸ ਨੇ ਦੱਸਿਆ ਕਿ ਮੈਂ ਹੁਣ ਤਰਕਸ਼ੀਲ ਬਣ ਗਿਆ ਹਾਂ। ਉਸ ਸਮੇਂ ਮੈਨੂੰ ਤਰਕਸ਼ੀਲਾਂ ਬਾਰੇ ਕੁਝ ਨਹੀਂ ਸੀ ਪਤਾ। ਮੈਂ ਉਸ ਦੀਆਂ ਗੱਲਾਂ ਨਾਲ ਸਹਿਮਤ ਨਹੀਂ ਹੋਇਆ। ਇੱਕ ਦਿਨ ਅਸੀਂ ਗੁਆਂਢੀ ਪਿੰਡ ਜੇਠੂਵਾਲ ਵਿਖੇ ਨਾਟਕ ਮੇਲਾ ਵੇਖਣ ਗਏ ਜਿਸ ਵਿੱਚ ਮੈਂ ਦੇਵ ਪੁਰਸ਼ ਹਾਰ ਗਏ ਨਾਟਕ ਵੇਖਿਆ। ਉਸ ਮੇਲੇ ਦਾ ਮੇਰੇ ਵਿਚਾਰਾਂ ਦੇ ਗਹਿਰਾ ਪ੍ਰਭਾਵ ਪਿਆ। ਮੈਂ ਸੋਚਣਾ ਸ਼ੁਰੂ ਕਰ ਦਿੱਤਾ। 30 ਮਈ 2000 ਨੂੰ ਅਸੀਂ ਗੁਆਂਢੀ ਪਿੰਡ ਖੁਸ਼ੀਪੁਰ ਵਿੱਚ ਬਾਬਾ ਬਣੀ ਸਤਨਾਮ ਕੌਰ ਨੂੰ ਚੁਣੌਤੀ ਦਿੱਤੀ। ਇਹ ਚੁਣੌਤੀ ਅਸੀਂ ਸਤਨਾਮ ਕਿਰਤੀ ਤੇ ਬਲਕਾਰ ਦੁਧਾਲਾ ਦੀ ਤਰਕਸ਼ੀਲਤਾ ਪਰਖ਼ਣ ਵਾਸਤੇ ਹੀ ਦਿੱਤੀ ਸੀ। ਜਦ ਅਸੀਂ ਬਾਬਾ ਬਣੀ ਔਰਤ ਦੇ ਡੇਰੇ ਤੇ ਪਹੁੰਚੇ ਤਾਂ ਉਸ ਦੀ ਗੱਦੀ ਚੱਲ ਰਹੀ ਸੀ। ਤਰਕਸ਼ੀਲਾਂ ਨੇ ਜਦ ਉਸ ਤੋਂ ਸਵਾਲ ਪੁੱਛੇ ਤਾਂ ਕੋਈ ਜਵਾਬ ਦੇਣ ਦੀ ਬਜਾਏ ਉਹ ਉੱਠ ਖੜ੍ਹੀ ਹੋਈ ਤੇ ਮੁਆਫ਼ੀ ਮੰਗਣ ਲੱਗ ਪਈ। ਇਹ ਵੇਖ਼ ਕੇ ਮੇਰਾ ਤਰਕਸ਼ੀਲਤਾ ਤੇ ਯਕੀਨ ਬੱਝ ਗਿਆ। ਮੈਂ ਤਰਕਸ਼ੀਲ ਸਾਹਿਤ ਪੜ੍ਹਨ ਲੱਗਾ ਫਿਰ ਕਈ ਹੋਰ ਤਰਕਸ਼ੀਲ ਸਾਥੀਆਂ ਨਾਲ ਮੇਲ ਹੋਇਆ। ਜੀਵਨ ਦੇ ਕਈ ਤਜਰਬਿਆਂ ਤੇ ਤਰਕਸ਼ੀਲ ਸਾਹਿਤ ਨੇ ਮੈਨੂੰ ਪੱਕੇ ਤੌਰ ਤੇ ਲਹਿਰ ਨਾਲ ਜੋੜ ਦਿੱਤਾ। ਸੁਸਾਇਟੀ ਦੀ ਮੈਂਬਰਸ਼ਿਪ ਲੈ ਕੇ ਮੈਂ ਇਲਾਕੇ ਵਿੱਚ ਤਰਕਸ਼ੀਲ ਮੈਂਬਰਾਂ ਦੇ ਸਹਿਯੋਗ ਨਾਲ ਕੰਮ ਕਰਨਾ ਸ਼ੁਰੂ ਕਰ ਦਿੱਤਾ। ਲੋਕ ਮੈਨੂੰ ਤਰਕਸ਼ੀਲ ਦੇ ਨਾਂ ਨਾਲ ਜਾਨਣ ਲੱਗੇ। ਮੇਰੀ ਪਰਖ਼ ਦਾ ਸਮਾਂ ਉਸ ਵਕਤ ਆਇਆ ਜਦ ਮੇਰੇ ਪੂਜਨੀਕ ਮਾਤਾ ਸਵਿੰਦਰ ਕੌਰ ਸਦੀਵੀ ਵਿਛੋੜਾ ਦੇ ਗਏ। ਇੱਕ ਪਾਸੇ ਮੇਰੇ ਰਿਸ਼ਤੇਦਾਰ ਤੇ ਭਾਈਚਾਰਾ ਸੀ ਪਰ ਦੂਜੇ ਪਾਸੇ ਤਰਕਸ਼ੀਲ ਵਿਚਾਰਾਂ ਦਾ ਸਾਥ। ਮੈਂ ਸਮਾਜ ਤੇ ਰਿਸ਼ਤੇਦਾਰਾਂ ਦੀ ਪ੍ਰਵਾਹ ਕੀਤੇ ਬਿਨਾ ਮਾਤਾ ਜੀ ਦੇ ਸਸਕਾਰ ਤੇ ਬਾਅਦ ਦੀਆਂ ਰਸਮਾਂ ਵਿੱਚ ਕਿਸੇ ਕਿਸਮ ਦੀ ਧਾਰਮਿਕ ਰਸਮ ਨਹੀਂ ਕੀਤੀ ਤੇ ਆਪਣੇ ਵਿਚਾਰਾਂ ਤੇ ਪਹਿਰਾ ਦਿੱਤਾ। ਮੈਨੂੰ ਆਪਣੇ ਤਰਕਸ਼ੀਲ ਹੋਣ ਤੇ ਫ਼ਖ਼ਰ ਹੈ ਤੇ ਮੈਂ ਜੀਵਨ ਭਰ ਅੰਧ ਵਿਸ਼ਵਾਸਾਂ ਦੇ ਖ਼ਾਤਮੇ ਲਈ ਤਰਕਸ਼ੀਲ ਲਹਿਰ ਦਾ ਸਿਪਾਹੀ ਬਣਿਆ ਰਹਾਂਗਾ।

## ਸ਼ਾਇਰਾਂ ਦੀ ਨਜ਼ਰ 'ਚ 'ਰੱਬ'

* ਸਾਮਨੇ ਹੈ ਜੋ ਲੋਗ ਉਸੇ ਬੁਰਾ ਕਹਤੇ ਹੈਂ,
ਜੋ ਦਿਖਾਈ ਨਾ ਦੇ ਉਸੇ ਖ਼ੁਦਾ ਕਹਤੇ ਹੈਂ।

ਸੁਦਰਸ਼ਨ ਫ਼ਾਕਿਰ

* ਹਰ ਇਕ ਦੌਰ ਕਾ ਮਜ਼ਹਬ ਨਯਾ ਖ਼ੁਦਾ ਲਾਇਆ,
ਕਰੇਂ ਤੋ ਹਮ ਭੀ, ਮਗਰ ਕਿਸ ਖ਼ੁਦਾ ਕੀ ਬਾਤ ਕਰੇਂ।

ਸਾਹਿਰ ਲੁਧਿਆਣਵੀ

* ਉਤਨੇ ਬੰਦੇ ਨਾ ਹੋਂਗੇ, ਜਿਤਨੇ ਖ਼ੁਦਾ ਹੈਂ ਖ਼ੁਦਾਈ ਮੇਂ,
ਕਿਸ-ਕਿਸ ਖ਼ੁਦਾ ਕੇ ਸਾਮਨੇ, ਸਜਦਾ ਕਰੇ ਕੋਈ।

ਮਿਰਜ਼ਾ ਯਾਸ ਚੰਗੇਜ਼ੀ।

ਪੇਸ਼ਕਸ਼ : ਬਲਕਾਰ ਜਮਸ਼ੇਰ ਖ਼ਾਸ (ਜਲੰਧਰ)





# ਰੋਡੇ ਸ਼ਾਹ

**ਚੰਨਣ ਵਾਂਦਰ**

ਬਦਲ ਰਹੇ ਸਮੇਂ ਵਿੱਚ ਹਰ ਵਰਗ ਦੇ ਲੋਕਾਂ 'ਚ ਨਿੱਤ ਨਵੀਆਂ ਉਲਝਣਾਂ ਪੈਦਾ ਹੋ ਰਹੀਆਂ ਹਨ। ਘਰਾਂ ਦੇ ਮਾਹੌਲ ਤੇ ਸੱਭਿਆਚਾਰ ਦੀਆਂ ਬਦਲ ਰਹੀਆਂ ਕਦਰਾਂ ਕੀਮਤਾਂ ਨੇ ਬੱਚਿਆਂ ਦੀ ਮਾਨਸਿਕਤਾ ਤੇ ਵੀ ਅਸਰ ਪਾਇਆ ਹੈ। ਹੁਣ ਬੱਚਿਆਂ ਨੂੰ ਆਪਣੇ ਮਾਂ ਬਾਪ ਦੀ ਬਹੁਤੀ ਪ੍ਰਵਾਹ ਨਹੀਂ ਹੁੰਦੀ ਸਗੋਂ ਉਹ ਆਪਣੇ ਅਨੁਸਾਰ ਹੀ ਸੋਚਦੇ ਹਨ ਤੇ ਉਸੇ ਤਰ੍ਹਾਂ ਹੀ ਕਰਨਾ ਚਾਹੁੰਦੇ ਹਨ। ਗੰਗਾਨਗਰ ਜ਼ਿਲ੍ਹੇ ਦੇ ਇੱਕ ਪਿੰਡ ਵਿੱਚ ਇੱਕ ਸਰਦੇ ਪੁੱਜਦੇ ਪਰਿਵਾਰ ਦਾ ਇਕਲੌਤਾ ਲੜਕਾ ਮਾਪਿਆਂ ਲਈ ਪ੍ਰੇਸ਼ਾਨੀ ਦਾ ਸਬੱਬ ਬਣਿਆ ਹੋਇਆ ਸੀ।

ਲੜਕੇ ਨਾਲ ਵਾਪਰਨ ਵਾਲੀਆਂ ਘਟਨਾਵਾਂ ਬੜੀਆਂ ਅਜੀਬੋ ਗਰੀਬ ਸਨ। ਪਰਿਵਾਰ ਖ਼ੇਤ ਵਿੱਚ ਰਹਿੰਦਾ ਸੀ। ਖ਼ੇਤ ਤੋਂ ਸਕੂਲ ਦੀ ਦੂਰੀ 5 ਕਿਲੋਮੀਟਰ ਸੀ। ਉਹਨਾਂ ਦੇ ਆਂਢ ਗੁਆਂਢ ਦੇ ਕਈ ਬੱਚੇ ਇਕੱਠੇ ਹੋ ਕੇ ਸਾਈਕਲਾਂ ਤੇ ਸਕੂਲ ਜਾਇਆ ਕਰਦੇ ਸਨ। ਲੜਕਾ ਪੜ੍ਹਾਈ ਵਿੱਚ ਹੁਸ਼ਿਆਰ ਸੀ ਤੇ ਮਾਪਿਆਂ ਦਾ ਆਗਿਆਕਾਰ ਸੀ। ਪਰਿਵਾਰ ਰੰਗੀਂ ਵੱਸ ਰਿਹਾ ਸੀ ਕਿ ਅਚਾਨਕ ਇੱਕ ਦਿਨ ਸਕੂਲੋਂ ਪੜ੍ਹ ਕੇ ਵਾਪਸ ਆਉਂਦਿਆਂ ਲੜਕਾ ਪਿੰਡ ਦੇ ਬਾਹਰਵਾਰ ਵੱਡੇ ਬੋਹੜ ਹੇਠਾਂ ਸਾਈਕਲ ਤੋਂ ਡਿੱਗ ਪਿਆ ਤੇ ਉਸ ਨੂੰ ਦੌਰਾ ਪੈ ਗਿਆ। ਨਾਲ ਆਉਂਦੇ ਮੁੰਡਿਆਂ ਨੇ ਉਸ ਨੂੰ ਚੁੱਕਿਆ ਤੇ ਘਰ ਲਿਆਂਦਾ। ਮੁੰਡੇ ਨੂੰ ਦੌਰਾ ਪੈਣ ਤੇ ਘਰਦਿਆਂ ਨੂੰ ਹੱਥਾਂ ਪੈਰਾਂ ਦੀ ਪੈ ਗਈ। ਉਹ ਤੁਰੰਤ ਉਸ ਨੂੰ ਸ਼ਹਿਰ ਦੇ ਹਸਪਤਾਲ ਲੈ ਗਏ। ਡਾਕਟਰਾਂ ਨੇ ਚੈੱਕ ਅਪ ਕਰਨ ਉਪਰੰਤ ਦੱਸਿਆ ਕਿ ਲੜਕੇ ਨੂੰ ਕੋਈ ਬਿਮਾਰੀ ਨਹੀਂ ਹੈ। ਕਈ ਵਾਰ ਵੈਸੇ ਹੀ ਅਜਿਹਾ ਹੋ ਜਾਂਦਾ ਹੈ। ਉਂਜ ਉਹਨਾਂ ਖਾਣ ਲਈ ਹਫ਼ਤੇ ਦੀ ਦਵਾਈ ਦੇ ਦਿੱਤੀ। ਦੋ ਕੁ ਦਿਨਾਂ ਦੇ ਆਰਾਮ ਬਾਅਦ ਲੜਕਾ ਫਿਰ ਸਕੂਲ ਜਾਣ ਲੱਗਾ। ਅਗਲੇ ਹੀ ਦਿਨ ਉਸ ਨੂੰ ਉਸੇ ਥਾਂ ਤੇ ਆ ਕੇ ਦੌਰਾ ਫਿਰ ਪੈ ਗਿਆ। ਜਦ ਘਰਦਿਆਂ ਨੇ ਲੜਕੇ ਦੇ ਖੁੱਲ੍ਹੇ ਹੋਏ ਵਾਲ ਅਤੇ ਬਸਤਾ ਤੇ ਸਾਈਕਲ ਨਾਲ ਦੇ ਮੁੰਡਿਆਂ ਕੋਲ ਵੇਖਿਆ ਤਾਂ ਉਹ ਸਾਰੀ ਗੱਲ ਸਮਝ ਗਏ। ਡਾਕਟਰਾਂ ਕੋਲ ਫਿਰ ਗਏ ਪਰ ਉਹਨਾਂ ਦੀ ਤਸੱਲੀ ਨਾ ਹੋਈ। ਜਦ ਇਹ ਖ਼ਬਰ ਆਂਢ ਗੁਆਂਢ ਤੇ ਰਿਸ਼ਤੇਦਾਰਾਂ ਕੋਲ ਪਹੁੰਚੀ ਤਾਂ ਉਹਨਾਂ ਲੜਕੇ ਦੇ ਇਲਾਜ ਲਈ ਸਾਧ ਸਿਆਣਿਆਂ ਕੋਲ ਜਾਣ ਦੀ ਵਿਉਂਤ ਬਣਾਈ।

ਅਗਲੇ ਦਿਨ ਪਰਿਵਾਰ ਦੀ ਮੁਖੀ ਲੜਕੇ ਨੂੰ ਨਾਲ ਲੈ ਕੇ ਇਲਾਕੇ ਦੇ ਮੰਨੇ ਪ੍ਰਮੰਨੇ ਬਾਬੇ ਦੀ ਚੌਂਕੀ ਤੇ ਗਿਆ। ਉਸ ਨੇ ਦੱਸਿਆ ਕਿ ਬੋਹੜ ਹੇਠੋਂ ਲੜਕੇ ਨੂੰ ਕੋਈ 'ਓਪਰੀ ਸ਼ੈਅ' ਚੰਬੜ ਗਈ ਹੈ। ਮੈਂ ਉਸ ਦਾ ਇਲਾਜ ਕਰ ਦਿਆਂਗਾ। ਬਾਬੇ ਨੇ ਬਚਾਓ ਲਈ ਗਲ ਵਿੱਚ ਪਾਉਣ ਵਾਸਤੇ ਤਵੀਤ ਤੇ ਛੱਟਾ ਦੇਣ ਲਈ ਜਲ ਦਿੱਤਾ ਤੇ ਲਗਾਤਾਰ ਪੰਜ ਚੌਂਕੀਆਂ ਭਰਨ ਲਈ ਆਖਿਆ। ਪਰਿਵਾਰ ਮੁਖੀ ਸੱਤ ਬਚਨ ਕਹਿ ਕੇ ਵਾਪਸ ਪਰਤ ਆਇਆ। ਅਗਲੇ ਕੁਝ ਦਿਨ ਸੁਖ਼ ਸ਼ਾਂਤੀ ਨਾਲ ਗੁਜਰੇ ਪ੍ਰੰਤੂ ਇੱਕ ਹਫ਼ਤੇ ਬਾਅਦ ਫਿਰ ਉਹੋ ਭਾਣਾ ਵਾਪਰ ਗਿਆ। ਬੋਹੜ ਕੋਲੇ ਆ ਕੇ ਲੜਕਾ ਮੁੜ ਸਾਈਕਲ ਤੋਂ ਡਿੱਗਿਆ। ਉਸ ਦੇ ਵਾਲ ਖੁੱਲ੍ਹ ਗਏ ਤੇ ਉਹ ਬੇਹੋਸ਼ ਹੋ ਗਿਆ। ਨਾਲ ਦੇ ਮੁੰਡੇ ਉਸ ਨੂੰ ਕਿਵੇਂ ਨਾ ਕਿਵੇਂ ਘਰ ਲੈ ਆਏ। ਜਦ ਉਸ ਨੂੰ ਸੁਰਤ ਆਈ ਤਾਂ ਉਹ ਆਪ ਮੁਹਾਰੇ ਬੋਲਣ ਲੱਗਾ, "ਮੈਂ ਰੋਡੇ ਸ਼ਾਹ ਹਾਂ..., ਪੀਰਾਂ ਦਾ ਪੀਰ ਰੋਡੇ ਸ਼ਾਹ, ਜਿਸ ਤੋਂ ਦੁਨੀਆਂ ਦੁਆਵਾਂ ਮੰਗਦੀ ਹੈ..., ਇਹ ਮੇਰਾ ਸ਼ਗਿਰਦ ਹੈ, ਇਸ ਨੂੰ ਮੈਂ ਨਾਲ ਲੈ ਜਾਵਾਂਗਾ, ਅੱਜ ਤੋਂ ਇਹਾ ਮੇਰਾ ਹੈ।" ਲੜਕੇ ਦੇ ਮੂੰਹੋਂ ਇਹ ਸ਼ਬਦ ਸੁਣ ਕੇ ਘਰ ਦੇ ਹੈਰਾਨ ਰਹਿ ਗਏ। ਉਹ ਤੁਰੰਤ ਬਾਬੇ ਕੋਲ ਪਹੁੰਚੇ ਤੇ ਉਸ ਨੂੰ ਸਾਰੀ ਗੱਲ ਦੱਸੀ। ਬਾਬੇ ਨੇ ਉਹਨਾਂ ਨੂੰ ਹੌਂਸਲਾ ਦਿੱਤਾ। ਦੋ ਹਫ਼ਤੇ ਉਹਨਾਂ ਨੇ ਲੜਕੇ ਨੂੰ ਸਕੂਲ ਨਾ ਭੇਜਿਆ ਤੇ ਚੌਂਕੀਆਂ ਤੇ ਲਿਜਾਂਦੇ ਰਹੇ। ਲੜਕਾ ਕੁਝ ਠੀਕ ਰਿਹਾ। ਆਪਣੇ ਲੜਕੇ ਨੂੰ ਬਚਾਉਣ ਲਈ ਘਰਦਿਆਂ ਨੇ ਹਜ਼ਾਰਾਂ ਰੁਪਏ ਬਾਬੇ ਦੇ ਭੇਂਟ ਚੜ੍ਹਾ ਦਿੱਤੇ। ਲੜਕਾ ਮੁੜ ਸਕੂਲ ਜਾਣ ਲੱਗਾ। ਸਭ ਕੁਝ ਆਮ ਵਾਂਗ ਹੋ ਗਿਆ। ਘਰਦਿਆਂ ਨੇ ਵੀ ਸੁਖ਼ ਦਾ ਸਾਹ ਲਿਆ।

ਪੱਕੇ ਪੇਪਰ ਨੇੜੇ ਆ ਗਏ ਸਨ। ਲੜਕਾ ਪੜ੍ਹਾਈ ਵਿੱਚ ਲੱਗ ਗਿਆ ਪਰ ਇੱਕ ਦਿਨ ਹੋਰ ਅਲੋਕਾਰੀ ਗੱਲ ਵਾਪਰੀ। ਸਕੂਲੋਂ ਵਾਪਸੀ ਸਮੇਂ ਲੜਕਾ ਉਸੇ ਥਾਂ ਤੇ ਡਿੱਗਿਆ ਤੇ ਫਿਰ ਉਸ ਨੂੰ ਦਿਸਣੋਂ ਹਟ ਗਿਆ। ਉਹ ਨਾਲ ਦੇ ਮੁੰਡਿਆਂ ਨਾਲ ਉੱਚੀ-ਉੱਚੀ ਬੋਲਦਾ, "ਹਾਏ ਮੰਮੀ, ਮੈਨੂੰ ਦਿਸਣੋਂ ਹਟ ਗਿਆ... ਦਿਸਣੋਂ ਹਟ ਗਿਆ" ਜਦ ਘਰ ਆਇਆ ਤਾਂ ਸਾਰਿਆਂ ਦੇ ਹੋਸ਼ ਉੱਡ ਗਏ। ਉਹਨਾਂ ਉਸ ਦੀਆਂ ਅੱਖਾਂ ਤੇ ਪਾਣੀ ਦੇ ਛਿੱਟੇ ਮਾਰੇ ਤੇ ਤੁਰੰਤ ਅੱਖਾਂ ਦੇ ਵੱਡੇ ਡਾਕਟਰ ਕੋਲ ਲੈ ਗਏ। ਡਾਕਟਰ ਦਾ ਕਹਿਣਾ ਸੀ ਕਿ ਇਸ ਦੀਆਂ ਅੱਖਾਂ ਦੀ ਨਜ਼ਰ ਤੇ ਹੋਰ ਰਿਪੋਰਟਾਂ ਬਿਲਕੁਲ ਠੀਕ ਹਨ ਪਰ ਪਰਿਵਾਰ ਦੇ ਮੈਂਬਰ ਇਸ ਗੱਲ ਨੂੰ ਮੰਨਣ ਲਈ ਤਿਆਰ ਨਹੀਂ ਸਨ। ਉਹਨਾਂ ਨੂੰ ਜਾਪਦਾ ਸੀ ਕਿ ਡਾਕਟਰ ਝੂਠ ਬੋਲ ਰਿਹਾ ਹੈ। ਡਾਕਟਰ ਤੋਂ ਦਵਾਈ ਲੈ ਕੇ ਉਹ ਵਾਪਸ ਪਰਤ ਆਏ ਪਰ ਨਜ਼ਰ ਨਾ ਆਉਣ ਦੀ ਘਟਨਾ ਤੋਂ ਉਹ ਬਹੁਤ ਪ੍ਰੇਸ਼ਾਨ ਸੀ। ਕੁਝ ਦਿਨਾਂ ਬਾਅਦ ਉਹ ਕਿਸੇ ਹੋਰ ਅੱਖਾਂ ਦੇ ਡਾਕਟਰ ਪਾਸ ਚਲੇ ਗਏ। ਉਸ ਨੇ ਵੀ ਪਹਿਲੇ ਡਾਕਟਰ ਵਾਂਗ ਲੜਕੇ ਦੀ ਨਜ਼ਰ 'ਚ ਕੋਈ ਨੁਕਸ ਨਾ ਹੋਣ ਦੀ ਗੱਲ ਆਖ਼ੀ। ਉਹਨਾਂ ਦੇ ਆਂਢ ਗੁਆਂਢ ਵਾਲੇ ਤੇ ਰਿਸ਼ਤੇਦਾਰ ਪਰਿਵਾਰ ਨੂੰ ਇਸ ਗੱਲ ਲਈ ਮਜਬੂਰ ਕਰ ਰਹੇ ਸਨ ਕਿ ਮੁੰਡੇ ਨੂੰ ਕੋਈ ਸਰੀਰ ਦੀ ਬਿਮਾਰੀ ਨਹੀਂ ਬਲਕਿ ਇਸ ਨੂੰ ਤਾਂ ਕੋਈ 'ਔਹਰ' ਹੈ। ਜਿਸ ਦੇ ਇਲਾਜ ਲਈ ਉਸ ਨੂੰ ਕਿਸੇ ਹੋਰ ਬਾਬੇ ਕੋਲ ਲਿਜਾਣਾ ਚਾਹੀਦਾ ਹੈ। ਸਾਰਿਆਂ ਦੇ ਵਾਰ ਵਾਰ ਕਹਿਣ ਤੇ ਉਹ ਹੋਰ ਬਾਬੇ ਦੇ ਦਰ ਤੇ ਜਾ ਪਹੁੰਚੇ। ਜਾਣ ਸਾਰ ਹੀ ਲੜਕੇ ਨੂੰ ਬੇਹੋਸ਼ੀ ਦਾ ਦੌਰਾ ਪਿਆ ਤੇ ਉਹ ਫਿਰ ਬੋਲਣ ਲੱਗਾ, "ਸੁਣਿਆ ਨਹੀਂ ਥੋਨੂੰ..., ਮੈਂ ਰੋਡੇ ਸ਼ਾਹ ਹਾਂ, ਇਸ ਨੂੰ ਮੈਂ ਆਪਣੇ ਨਾਲ ਲੈ ਕੇ ਜਾਣਾ ਹੈ, ਭਲੀ ਚਾਹੁੰਦੇ ਹੋ ਤਾਂ ਤੁਸੀਂ ਇਸ ਨੂੰ ਮੇਰਾ ਸ਼ਗਿਰਦ ਬਣਾ ਦਿਓ.... ਨਹੀਂ ਤਾਂ ਮੈਂ ਥੋਡਾ ਸਭ ਕੁਝ ਬਰਬਾਦ ਕਰ ਦੂੰ।" ਇਹ ਸੁਣਦੇ ਸਾਰ ਹੀ ਬਾਬਾ ਤਾਂ ਹੱਥ ਜੋੜ ਖੜ੍ਹਾ। ਉਸ ਨੇ ਆਖਿਆ ਕਿ ਰੋਡੇ ਸ਼ਾਹ ਨੂੰ ਆਪਣੇ ਵੱਸ 'ਚ ਕਰਨਾ ਉਸ ਦੇ ਇਲਮ ਤੋਂ ਬਾਹਰ ਹੈ। ਤੁਸੀਂ ਕੋਈ ਹੋਰ ਘਰ ਵੇਖੋ। ਫਿਰ ਕੀ ਸੀ, ਘਰਦਿਆਂ ਨੇ

ਕੋਈ ਵੀ ਸਾਧ-ਸਿਆਣਾ ਤੇ ਤਾਂਤਰਿਕ ਨਹੀਂ ਛੱਡਿਆ। ਉਹ ਹਰੇਕ ਦੇ ਦਰ ਤੇ ਗਏ ਪਰ ਉਹਨਾਂ ਨੂੰ ਕਿਤੋਂ ਵੀ ਖ਼ੈਰ ਨਾ ਪਈ। ਕਿਸੇ ਨੇ ਵੀ ਉਹਨਾਂ ਨੂੰ ਇਹ ਨਾ ਦੱਸਿਆ ਕਿ ਰੋਡੇ ਸ਼ਾਹ ਦਾ ਸ਼ਗਿਰਦ ਕਿਵੇਂ ਬਣਦਾ ਹੈ। ਕਈਆਂ ਨੇ ਪਰਿਵਾਰ ਨੂੰ ਰੋਡੇ ਸ਼ਾਹ ਦੀ ਮੰਨਤਾ ਕਰਨ ਲਈ ਵੀ ਆਖਿਆ ਪਰ ਉਹ ਇਸ ਗੱਲ ਲਈ ਸਹਿਮਤ ਨਾ ਹੋਏ। ਲੜਕੇ ਵਿੱਚ ਰੋਡੇ ਸ਼ਾਹ ਦੇ ਆਉਣ ਵਾਲੀ ਗੱਲ ਹਫ਼ਤੇ ਵਿੱਚ ਇੱਕ ਦੋ ਵਾਰ ਵਾਪਰ ਜਾਂਦੀ ਸੀ। ਡਾਕਟਰ ਆਖ਼ਦੇ ਸਨ ਕਿ ਲੜਕਾ ਹਰ ਤਰ੍ਹਾਂ ਨਾਲ ਠੀਕ ਹੈ ਪਰ ਘਰਦਿਆਂ ਨੂੰ ਜਾਪਦਾ ਸੀ ਕਿ ਕੋਈ ਨਾ ਕੋਈ ਨੁਕਸ ਜਰੂਰ ਹੈ। ਦੂਸਰੇ ਪਾਸੇ ਕੋਈ ਤਾਂਤਰਿਕ ਤੇ ਬਾਬਾ ਵੀ ਉਹਨਾਂ ਦੀ ਬਾਂਹ ਫੜ੍ਹਨ ਨੂੰ ਤਿਆਰ ਨਹੀਂ ਸੀ। ਦੁੱਖ਼ ਦੀ ਇਸ ਘੜੀ ਵਿੱਚ ਪਰਿਵਾਰ ਦਾ ਦੂਰ ਦਾ ਰਿਸ਼ਤੇਦਾਰ ਉਹਨਾਂ ਲਈ ਆਸ ਦੀ ਕਿਰਨ ਲੈ ਕੇ ਆਇਆ। ਜਦ ਉਸ ਨੇ ਬਰਗਾੜੀ ਦੇ ਕ੍ਰਿਸ਼ਨ ਬਰਗਾੜੀ ਯਾਦਗਾਰੀ ਮਸ਼ਵਰਾ ਕੇਂਦਰ ਦੀ ਦੱਸ ਪਾਈ ਤੇ ਆਖਿਆ ਕਿ ਉੱਥੇ ਇਸ ਤਰ੍ਹਾਂ ਦੇ ਕੇਸ ਹੱਲ ਕੀਤੇ ਜਾਂਦੇ ਹਨ।

ਪਰਿਵਾਰ ਵਾਲੇ ਐਤਵਾਰ ਤੋਂ ਪਹਿਲਾਂ ਹੀ ਮੇਰੇ ਪਾਸ ਆ ਗਏ ਤੇ ਆਪਣੇ ਘਰ ਤੇ ਲੜਕੇ ਦੀ ਹਾਲਤ ਦਾ ਵਾਸਤਾ ਪਾ ਕੇ ਜਲਦੀ ਹੀ ਉਹਨਾਂ ਦਾ ਮਸਲਾ ਹੱਲ ਕਰਨ ਲਈ ਕਹਿਣ ਲੱਗੇ। ਸਥਿਤੀ ਨੂੰ ਵਾਚਦਿਆਂ ਅਸੀਂ ਉਹਨਾਂ ਨਾਲ ਉੱਥੇ ਜਾਣ ਦਾ ਦਿਨ ਨਿਸ਼ਚਿਤ ਕਰ ਲਿਆ ਤੇ ਪਰਿਵਾਰ ਮੈਂਬਰਾਂ ਨੂੰ ਹੌਂਸਲਾ ਦਿੱਤਾ ਕਿ ਹੁਣ ਤੁਹਾਡਾ ਮਸਲਾ ਠੀਕ ਹੋ ਜਾਵੇਗਾ। ਮਿਥੇ ਦਿਨ ਤੇ ਉਹਨਾਂ ਦੇ ਘਰ ਜਾ ਕੇ ਅਸੀਂ ਪੁੱਛ ਪੜਤਾਲ ਆਰੰਭੀ। ਘਰ ਦਿਆਂ ਨਾਲ ਗੱਲਬਾਤ ਕਰਦਿਆਂ ਅੱਧਾ ਦਿਨ ਬੀਤ ਗਿਆ। ਫਿਰ ਲੜਕੇ ਦੇ ਨਾਲ ਪੜ੍ਹਨ ਵਾਲੇ ਮੁੰਡਿਆਂ ਨੂੰ ਸਕੂਲੋਂ ਬੁਲਾਇਆ ਤੇ ਉਹਨਾਂ ਨੂੰ ਸਾਰੀ ਗੱਲ ਪੁੱਛੀ। ਆਖ਼ਰ ਵਿੱਚ ਜਦ ਲੜਕੇ ਨੂੰ ਬੁਲਾਇਆ ਗਿਆ ਤਾਂ ਪਹਿਲੀ ਨਜ਼ਰੇ ਹੀ ਮੈਨੂੰ ਦਾਲ ਵਿੱਚ ਕੁਝ ਕਾਲਾ ਨਜ਼ਰ ਆਇਆ। ਲੜਕਾ ਸਾਡੇ ਨਾਲ ਗੱਲ ਕਰਨ ਤੋਂ ਹਿਚਕਿਚਾ ਰਿਹਾ ਸੀ। ਅਸੀਂ ਉਸ ਨੂੰ ਪਿਆਰ ਨਾਲ ਸਮਝਾਇਆ ਤੇ ਆਖਿਆ ਕਿ ਤੁਹਾਡੀ ਮੱਦਦ ਲਈ ਹੀ ਆਏ ਹਾਂ। ਤੂੰ ਸਿਰਫ਼ ਸਾਰੀ ਤੇ ਸੱਚੀ-ਸੱਚੀ ਗੱਲ ਸਾਨੂੰ ਦੱਸਣੀ ਹੈ। ਅਸੀਂ ਹਰ ਤਰ੍ਹਾਂ ਨਾਲ ਤੇਰੀ ਤੇ ਪਰਿਵਾਰ ਦੀ ਮੱਦਦ ਕਰਾਂਗੇ। ਲੜਕਾ ਸੋਚੀਂ ਪੈ ਗਿਆ ਤੇ ਫਿਰ ਬੋਲਿਆ, "ਅੰਕਲ, ਗਲਤੀ ਵਾਲੇ ਨੂੰ ਕੀ ਕਰੋਗੇ?" ਬੱਸ, ਅੱਗੇ ਤੋਂ ਗਲਤੀ ਨਾ ਕਰਨ ਲਈ ਆਖ ਕੇ ਮੁਆਫ਼ ਕਰ ਦਿਆਂਗੇ, ਤੂੰ ਫ਼ਿਕਰ ਨਾ ਕਰ। ਅਸੀਂ ਉਸ ਨੂੰ ਵਿਸ਼ਵਾਸ ਦਿਵਾਇਆ। ਅਸੀਂ ਉਸ ਨੂੰ ਅੱਧੇ ਘੰਟੇ ਦਾ ਸਮਾਂ ਦਿੱਤਾ ਤੇ ਫਿਰ ਉਸ ਦੀ ਮੰਮੀ ਨਾਲ ਗੱਲ ਕੀਤੀ ਤੇ ਲੜਕੇ ਦੇ ਸੁਭਾਅ ਤੇ ਆਦਤਾਂ ਬਾਰੇ ਵਿਸਥਾਰ ਨਾਲ ਜਾਣਿਆ। ਉਸ ਨੇ ਦੱਸਿਆ ਕਿ ਉਹ ਜ਼ਿਦ ਦਾ ਪੱਕਾ ਹੈ ਤੇ ਕਿਸੇ ਗੱਲ ਦੇ ਮਗਰ ਪੈ ਜਾਵੇ ਤਾਂ ਪੂਰੀ ਕਰੇ ਬਗ਼ੈਰ ਨਹੀਂ ਹਟਦਾ। ਲੜਕੇ ਨੂੰ ਘਰੋਂ ਖਾਣ-ਪੀਣ, ਪਹਿਨਣ ਤੇ ਬਾਹਰ ਅੰਦਰ ਆਉਣ ਜਾਣ ਦੀ ਕੋਈ ਰੋਕ ਟੋਕ ਨਹੀਂ ਸੀ।

ਜਦ ਅਸੀਂ ਦੁਬਾਰਾ ਲੜਕੇ ਨੂੰ ਆਪਣੇ ਪਾਸ ਬੁਲਾਇਆ ਤਾਂ ਮੈਂ ਇਕੱਲਿਆਂ ਉਸ ਨਾਲ ਗੱਲਬਾਤ ਕੀਤੀ। ਉਸ ਨੂੰ ਵਿਸ਼ਵਾਸ 'ਚ ਲੈ ਕੇ ਹਰ ਤਰ੍ਹਾਂ ਦਾ ਸਹਿਯੋਗ ਦੇਣ ਲਈ ਆਖਿਆ। ਲੜਕਾ ਕਹਿਣ ਲੱਗਾ, "ਅੰਕਲ ਜੀ, ਮੈਨੂੰ ਕੁਝ ਨਹੀਂ ਹੋਇਆ, ਮੈਂ ਬਿਲਕੁਲ ਠੀਕ ਠਾਕ ਹਾਂ, ਨਾ ਹੀ ਮੇਰੀ ਨਜ਼ਰ ਘੱਟ ਹੈ ਤੇ ਨਾ ਹੀ ਮੈਨੂੰ ਕੋਈ ਦੌਰਾ ਪੈਂਦਾ ਹੈ। ਇਹ ਸਾਰਾ ਕੁਝ ਮੈਂ ਜਾਣ ਬੁੱਝ ਕੇ ਕਰਦਾ ਹਾਂ।"

ਤੇਰੇ ਇਸ ਤਰ੍ਹਾਂ ਕਰਨ ਦਾ ਕੀ ਕਾਰਣ ਹੈ? ਮੈਂ ਪੁੱਛਿਆ। "ਅੰਕਲ ਜੀ, ਅਸਲ ਵਿੱਚ ਮੈਂ ਆਪਣੇ ਸਿਰ ਦੇ ਵਾਲਾਂ ਤੋਂ ਦੁਖ਼ੀ ਹਾਂ। ਮੇਰੇ ਵਾਲ ਬਹੁਤ ਲੰਮੇ ਹਨ ਤੇ ਇਹਨਾਂ 'ਚ ਸਿੱਕਰੀ ਵੜ੍ਹੀ ਰਹਿੰਦੀ ਹੈ। ਮੇਰਾ ਸਿਰ ਵੀ ਦੁਖ਼ਦਾ ਰਹਿੰਦਾ ਹੈ। ਮੈਂ ਘਰਦਿਆਂ ਨੂੰ ਬਹੁਤ ਵਾਰ ਕਿਹਾ ਹੈ ਕਿ ਮੈਂ ਵਾਲ ਨਹੀਂ ਰੱਖਣੇ ਪਰ ਉਹ ਮੇਰੀ ਗੱਲ ਸੁਣਨ ਨੂੰ ਵੀ ਤਿਆਰ ਨਹੀਂ ਹਨ। ਮੈਨੂੰ ਲਗਦਾ ਹੈ ਕਿ ਵਾਲ ਕਟਾਕੇ ਮੈਂ ਪੜ੍ਹ ਲਿਖ ਵੀ ਚੰਗੀ ਤਰ੍ਹਾਂ ਸਕਾਂਗਾ ਤੇ ਹੋਰ ਵੀ ਚੰਗੇ ਨੰਬਰ ਲਿਆ ਕਰਾਂਗਾ। ਨਾਲੇ ਮੇਰੇ ਮਨ 'ਚ ਵੱਡਾ ਹੋ ਕੇ ਕਲਾਕਾਰ ਬਣਨ ਦੀ ਤਾਂਘ ਹੈ।" ਲੜਕੇ ਨੇ ਦੱਸਿਆ।

"ਫਿਰ ਰੋਡੇ ਸ਼ਾਹ ਵਾਲੀ ਗੱਲ ਤੂੰ ਕਿੱਥੋਂ ਸਿੱਖੀ?" ਮੈਂ ਫਿਰ ਪੁੱਛਿਆ।

"ਅੰਕਲ ਜੀ, ਰੋਡੇ ਸ਼ਾਹ ਬਾਬੇ ਦਾ ਨਾਂ ਮੈਂ ਸੁਣਿਆ ਸੀ ਤੇ ਉਸ ਦੀ ਤਸਵੀਰ ਵੀ ਮੈਂ ਵੇਖੀ ਸੀ। ਇਹ ਨਾਟਕ ਮੈਂ ਇਸ ਲਈ ਕਰਦਾ ਹਾਂ ਕਿ ਘਰ ਦੇ ਮੇਰੇ ਵਾਲ ਕਟਵਾ ਦੇਣਗੇ ਪਰ ਉਹਨਾਂ ਨੇ ਮੇਰੀ ਗੱਲ ਈ ਨਹੀਂ ਸਮਝੀ। ਡਾਕਟਰਾਂ ਕੋਲੋਂ ਮੈਨੂੰ ਆਸ ਸੀ ਕਿ ਉਹ ਮੇਰੀ ਹਾਲਤ ਵੇਖ ਕੇ ਜਰੂਰ ਕਹਿਣਗੇ ਕਿ ਇਸ ਦੇ ਵਾਲ ਕਟਵਾ ਦਿਓ ਪਰ ਉਹਨਾਂ ਵੀ ਕੁਝ ਨਹੀਂ ਕਿਹਾ।" ਲੜਕਾ ਦਸਦਾ ਹੋਇਆ ਅੱਖਾਂ ਭਰ ਆਇਆ। ਮੈਂ ਉਸ ਨੂੰ ਵਿਸ਼ਵਾਸ ਦਿਵਾਇਆ ਕਿ ਤੇਰੀ ਗਲਤੀ ਲਈ ਤੈਨੂੰ ਮੁਆਫ਼ੀ ਮਿਲ ਜਾਵੇਗੀ ਤੇ ਤੇਰੇ ਨਾਟਕ ਵਾਲੀ ਗੱਲ ਮੈਂ ਕਿਸੇ ਨੂੰ ਵੀ ਨਹੀਂ ਦੱਸਾਂਗਾ। ਉਸ ਨੂੰ ਮੇਰੀਆਂ ਗੱਲਾਂ ਦਾ ਯਕੀਨ ਬੱਝਾ। ਮੈਂ ਉਸ ਨੂੰ ਆਖਿਆ ਕਿ ਉਸ ਦਾ ਮਸਲਾ ਹੱਲ ਕਰਨਾ ਮੇਰੀ ਜ਼ਿੰਮੇਵਾਰੀ ਹੈ। ਮੈਂ ਲੜਕੇ ਦੀ ਪਹੁੰਚ ਬਾਰੇ ਸੋਚ ਰਿਹਾ ਸਾਂ। ਜਦ ਮੈਂ ਲੜਕੇ ਦੀ ਮਾਨਸਿਕ ਹਾਲਤ ਨੂੰ ਸਮਝਦਿਆਂ ਉਸ ਦੇ ਮਾਂ ਬਾਪ ਨਾਲ ਗੱਲ ਕੀਤੀ ਤਾਂ ਉਹਨਾਂ ਆਖਿਆ ਕਿ ਉਹ ਆਪਣੇ ਲੜਕੇ ਨੂੰ ਠੀਕ ਕਰਨ ਲਈ ਕੁਝ ਵੀ ਕਰਨ ਲਈ ਤਿਆਰ ਹਨ। ਲੜਕੇ ਦੀ ਇੱਛਾ ਅਨੁਸਾਰ ਉਹ ਉਸ ਦੀ ਮੰਗ ਮੰਨਣ ਲਈ ਤੁਰੰਤ ਤਿਆਰ ਹੋ ਗਏ। ਜਦ ਮੈਂ ਉਹਨਾਂ ਨੂੰ ਇਹ ਵਿਸ਼ਵਾਸ ਦਿਵਾਇਆ ਕਿ ਅੱਜ ਤੋਂ ਬਾਅਦ ਲੜਕੇ ਵਿੱਚ ਕਦੇ ਰੋਡੇ ਸ਼ਾਹ ਨਹੀਂ ਆਵੇਗਾ ਤੇ ਨਾ ਹੀ ਉਸ ਨੂੰ ਕੋਈ ਦੌਰਾ ਪਵੇਗਾ ਤਾਂ ਇਹ ਸੁਣ ਕੇ ਉਹਨਾਂ ਦੀ ਖੁਸ਼ੀ ਦੀ ਕੋਈ ਹੱਦ ਨਾ ਰਹੀ। ਜਦ ਮਾਪਿਆਂ ਦਾ ਫ਼ੈਸਲਾ ਮੈਂ ਲੜਕੇ ਨੂੰ ਦੱਸਿਆ ਤਾਂ ਉਹ ਖੁਸ਼ੀ ਵਿੱਚ ਰੋ ਹੀ ਪਿਆ ਤੇ ਵਾਰ-ਵਾਰ ਆਪਣੇ ਕੀਤੇ ਤੇ ਪਛਤਾਵਾ ਕਰਨ ਲੱਗਾ। ਮੈਂ ਉਸ ਨੂੰ ਗ਼ਲਤੀ ਕਰਨ ਤੇ ਪਰਿਵਾਰ ਨੂੰ ਦੁੱਖ਼ ਦੇਣ ਲਈ ਮਿੱਠੀ ਝਿੜਕ ਦਿੱਤੀ ਤੇ ਅੱਗੇ ਤੋਂ ਅਜਿਹਾ ਨਾ ਕਰਨ ਲਈ ਆਖਿਆ। ਪਰਿਵਾਰ ਦੇ ਮੈਂਬਰਾਂ ਨੇ ਲੜਕੇ ਦੀ ਇੱਛਾ ਅਨੁਸਾਰ ਉਸ ਦੇ ਵਾਲ ਕਟਵਾ ਦਿੱਤੇ ਅਤੇ ਉਸ ਦਿਨ ਤੋਂ ਬਾਅਦ ਪਰਿਵਾਰ ਵਿੱਚ ਕਿਸੇ ਕਿਸਮ ਦੀ ਕੋਈ ਅਲੋਕਾਰੀ ਘਟਨਾ ਨਹੀਂ ਵਾਪਰੀ। ਇੱਕ ਮਹੀਨੇ ਬਾਅਦ ਜਦ ਉਹਨਾਂ ਦਾ ਫ਼ੋਨ ਆਇਆ ਤਾਂ ਘਰ ਦੀਆਂ ਖੁਸ਼ੀਆਂ ਪਰਤ ਆਉਣ ਤੇ ਉਹ ਜਿੱਥੇ ਮੇਰਾ ਵਾਰ-ਵਾਰ ਧੰਨਵਾਦ ਕਰ ਰਹੇ ਸਨ ਨਾਲ ਹੀ ਇਸ ਗੱਲੋਂ ਹੈਰਾਨ ਸਨ ਕਿ ਤੁਸੀਂ ਤਾਂ ਇੱਕ ਦਿਨ ਵਿੱਚ ਹੀ ਸਾਡਾ ਬੇੜਾ ਪਾਰ ਲਗਾ ਦਿੱਤਾ ਹੈ। ਲੜਕੇ ਨੇ ਵੀ ਮੇਰੇ ਨਾਲ ਗੱਲ ਕੀਤੀ ਤੇ ਕਿਹਾ ਕਿ, "ਅੰਕਲ ਜੀ, ਹੁਣ ਰੋਡੇ ਸ਼ਾਹ ਨੂੰ ਕੋਈ ਤਕਲੀਫ਼ ਨਹੀਂ ਹੈ"





# ਮੀਆਂ ਮੂਸਾ ਨੇ ਤੋਬਾ ਕੀਤੀ

ਬੂਟਾ ਸਿੰਘ ਵਾਕ.ਫ

ਮੁਕਤਸਰ ਸ਼ਹਿਰ ਦੀ ਨੈਸ਼ਨਲ ਮਾਰਕਿਟ ਵਿੱਚ ਡੇਰਾ ਜਮਾ ਕੇ ਬੈਠੇ ਮੀਆਂ ਮੂਸਾ ਨਾਂ ਤੇ ਤਾਂਤਰਿਕ ਨੂੰ ਤਰਕਸ਼ੀਲਾਂ ਤੇ ਪੱਤਰਕਾਰਾਂ ਦੀ ਟੋਲੀ ਸਾਹਮਣੇ ਆਪਣੇ ਪਾਖ਼ੰਡ ਤੋਂ ਤੋਬਾ ਕਰਨੀ ਪਈ। ਲਗਭਗ 1 ਮਹੀਨੇ ਤੋਂ ਅਖ਼ਬਾਰਾਂ ਤੇ ਕੇਬਲ ਟੀ.ਵੀ. ਰਾਹੀਂ ਮੀਆਂ ਮੂਸਾ ਇਹ ਪ੍ਰਚਾਰ ਕਰ ਰਿਹਾ ਸੀ ਕਿ ਉਸ ਪਾਸ ਲੋਕਾਂ ਦੀਆਂ ਸਮੱਸਿਆਵਾਂ ਹੱਲ ਕਰਨ ਲਈ ਜੰਤਰ-ਮੰਤਰ ਦੀ ਸ਼ਕਤੀ ਹੈ। ਉਹ ਵਿਆਹ ਸ਼ਾਦੀ ਤੇ ਪਿਆਰ ਵਿੱਚ ਰੁਕਾਵਟਾਂ ਦੂਰ ਕਰਨ ਦੇ ਦਾਅਵੇ ਵੀ ਕਰਦਾ ਸੀ। ਉਸ ਦੇ ਪ੍ਰਚਾਰ ਨਾਲ ਉਸ ਦਾ ਧੰਦਾ ਦਿਨੋ ਦਿਨ ਵਧ ਫੁੱਲ ਰਿਹਾ ਸੀ। ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਮੁਕਤਸਰ-ਲੱਖੇਵਾਲੀ ਇਕਾਈ ਵੱਲੋਂ ਇਸ ਦਾ ਬਕਾਇਦਾ ਨੋਟਿਸ ਲੈਂਦੇ ਹੋਏ ਆਪਣੇ ਮੈਂਬਰ ਤਰਸੇਮ ਲਾਲ ਨੂੰ ਇੱਕ ਪੀੜਤ ਬਣਾ ਕੇ ਮੀਆਂ ਮੂਸਾ ਪਾਸ ਭੇਜਿਆ ਗਿਆ। ਮੀਆਂ ਮੂਸਾ ਦੇ ਮੁਲਾਜ਼ਮ ਨੇ ਉਸ ਦੀ 51 ਰੁਪਏ ਦੀ ਪਰਚੀ ਕੱਟੀ ਤੇ ਫਿਰ ਅਗਾਂਹ ਭੇਜਿਆ। ਤਰਸੇਮ ਲਾਲ ਨੇ ਮੀਆਂ ਨੂੰ ਆਖਿਆ ਕਿ ਉਸ ਦੇ ਔਲਾਦ ਨਹੀਂ ਹੈ ਇਸ ਲਈ ਉਸ ਦਾ ਕਸ਼ਟ ਦੂਰ ਕੀਤਾ ਜਾਵੇ। ਮੀਆਂ ਨੇ ਆਖਿਆ ਕਿ ਉਸ ਦੇ ਔਲਾਦ ਨਾ ਹੋਣ ਦਾ ਕਾਰਣ ਉਸ ਦੀ ਪਤਨੀ ਤੇ ਕਿਸੇ ਸ਼ਰੀਕ ਵੱਲੋਂ ਕਰਵਾਇਆ ਗਿਆ ਜਾਦੂ ਟੂਣਾ ਹੈ। ਜੇਕਰ ਉਹ ਆਪਣੀ ਪਤਨੀ ਦੇ ਤਨ ਦਾ ਕੱਪੜਾ ਉਸ ਪਾਸ ਲੈ ਕੇ ਆਵੇ ਤਾਂ ਉਹ ਇਸ ਕਸ਼ਟ ਨੂੰ ਦੂਰ ਕਰ ਦੇਵੇਗਾ ਤੇ ਇਸ ਦੇ ਇਵਜ਼ ਵਜੋਂ 6100 ਰੁਪਏ ਲਵੇਗਾ। 2 ਦਿਨਾਂ ਬਾਅਦ ਜਦ ਤਰਕਸ਼ੀਲਾਂ ਦੀ ਟੀਮ ਪੱਤਰਕਾਰਾਂ ਤੇ ਟੀ.ਵੀ. ਚੈਨਲਾਂ ਦੇ ਨੁਮਾਇੰਦਿਆਂ ਨੂੰ ਲੈ ਕੇ ਮੀਆਂ ਮੂਸਾ ਪਾਸ ਪਹੁੰਚੀ ਤਾਂ ਉਸ ਨੂੰ ਹੱਥਾਂ ਪੈਰਾਂ ਦੀ ਪੈ ਗਈ। ਉਹ ਤਰਕਸ਼ੀਲਾਂ ਤੇ ਪੱਤਰਕਾਰਾਂ ਨਾਲ ਬਹਿਸਣ ਲੱਗਾ। ਜਦ ਤਰਕਸ਼ੀਲਾਂ ਨੇ ਉਸ ਨੂੰ ਕਿਹਾ ਕਿ ਤਰਸੇਮ ਲਾਲ ਕੋਈ ਪੀੜਿਤ ਵਿਅਕਤੀ ਨਹੀਂ ਬਲਕਿ ਸੁਸਾਇਟੀ ਦਾ ਮੈਂਬਰ ਹੈ ਤੇ ਚਾਰ ਬੱਚਿਆਂ ਦਾ ਬਾਪ ਹੈ ਪ੍ਰੰਤੂ ਤੇਰੀ ਤੰਤਰ ਵਿੱਦਿਆ ਅਨੁਸਾਰ ਉਸ ਦੇ ਔਲਾਦ ਨਹੀਂ ਹੈ। ਇਸ ਦਾ ਸਿੱਧਾ ਤੇ ਸਾਫ਼ ਮਤਲਬ ਇਹ ਹੈ ਕਿ ਤੰਤਰ ਵਿੱਦਿਆ ਦੇ ਨਾਂ ਤੇ ਤੂੰ ਲੋਕਾਂ ਨੂੰ ਗੁੰਮਰਾਹ ਕਰ ਰਿਹਾ ਹੈ। ਜਦ ਤਰਕਸ਼ੀਲਾਂ ਨੇ ਉਸ ਨੂੰ ਮੈਜਿਕ ਰੈਮਿਡੀਜ਼ ਐਕਟ ਅਨੁਸਾਰ ਉਸ ਵੱਲੋਂ ਛਾਪੇ ਗਏ ਇਤਰਾਜ਼ਯੋਗ ਪੈਂਫਲਿਟਾਂ ਬਾਰੇ ਪੁੱਛਿਆ ਤਾਂ ਉਸ ਕੋਲ ਕੋਈ ਜਵਾਬ ਨਹੀਂ ਸੀ। ਹੈਰਾਨੀ ਦੀ ਗੱਲ ਇਹ ਸੀ ਕਿ ਲੋਕਾਂ ਨੂੰ ਰੁਜ਼ਗਾਰ ਦੇਣ ਦੇ ਦਾਅਵੇ ਕਰਨ ਵਾਲਾ ਮੀਆਂ ਮੂਸਾ ਖ਼ੁਦ ਅਨਪੜ੍ਹ ਤੇ ਬੇਰੁਜ਼ਗਾਰ ਸੀ ਤੇ ਲਖਨਊ ਤੋਂ ਆ ਕੇ ਇੱਥੇ ਅੱਡਾ ਬਣਾ ਰਿਹਾ ਸੀ। ਉਸ ਨੇ ਇਹ ਸਵੀਕਾਰ ਕੀਤਾ ਕਿ ਉਸ ਕੋਲ ਲੋਕਾਂ ਦੇ ਮਸਲੇ ਹੱਲ ਕਰਨ ਦੀ ਕੋਈ ਸ਼ਕਤੀ ਨਹੀਂ ਤੇ ਇਹ ਧੰਦਾ ਉਸ ਦੀ ਦੁਕਾਨਦਾਰੀ ਹੈ। ਉਂਜ ਤਸੱਲੀ ਤੇ ਖੁਸ਼ੀ ਵਾਲੀ ਗੱਲ ਇਹ ਰਹੀ ਕਿ ਮੀਡੀਆ ਦੇ ਪੱਤਰਕਾਰਾਂ ਨੇ ਵੀ ਤਰਕਸ਼ੀਲਾਂ ਵਾਲਾ ਰੋਲ ਨਿਭਾਇਆ ਤੇ ਉਹਨਾਂ ਆਪਣੇ ਵੱਲੋਂ ਤਾਂਤਰਿਕ ਨੂੰ ਅਜਿਹੇ ਸਵਾਲ ਪੁੱਛੇ ਕਿ ਉਹ ਵਾਰ-ਵਾਰ ਨਿਰਉੱਤਰ ਹੁੰਦਾ ਰਿਹਾ। ਉਸ ਨੇ ਲੁੱਟ ਦੇ ਇਸ ਅੱਡੇ ਨੂੰ ਜਾਇਜ਼ ਠਹਿਰਾਉਣ ਲਈ ਹੱਥ ਪੈਰ ਮਾਰੇ ਪ੍ਰੰਤੂ ਤਰਕਸ਼ੀਲਾਂ ਦੀਆਂ ਦਲੀਲਾਂ ਮੂਹਰੇ ਉਸ ਦੀ ਇੱਕ ਨਾ ਚੱਲੀ। ਉਸ ਨੇ ਕਿਹਾ ਕਿ ਤਰਸੇਮ ਲਾਲ ਨੂੰ ਔਲਾਦ ਦੇਣ ਤੇ 6100 ਰੁਪਏ ਲੈਣ ਦੀ ਗਲਤੀ ਉਸ ਦੇ ਵੱਡੇ ਭਰਾ ਨੇ ਕੀਤੀ ਸੀ। ਤਰਸੇਮ ਲਾਲ ਤੋਂ ਫੀਸ ਵਜੋਂ ਲਏ 51 ਰੁਪਏ ਵੀ ਉਸ ਨੇ ਵਾਪਸ ਕਰ ਦਿੱਤੇ। ਤਰਕਸ਼ੀਲਾਂ ਦੀ ਇਸ ਕਾਰਵਾਈ ਦੇ ਚਲਦਿਆਂ ਮੀਆਂ ਮੂਸਾ ਦੇ ਕਈ ਅੰਧ ਵਿਸ਼ਵਾਸੀ ਗਾਹਕ ਆਏ ਜਿਨ੍ਹਾਂ ਨੂੰ ਅਸਲੀਅਤ ਪਤਾ ਚੱਲਣ ਤੇ ਉਹ ਚਲਦੇ ਬਣੇ। ਸਾਰੀ ਮਾਰਕੀਟ ਦੇ ਲੋਕਾਂ ਨੇ ਮੀਆਂ ਦੇ ਪਾਖ਼ੰਡ ਦਾ ਪਰਦਾਫਾਸ਼ ਹੁੰਦਾ ਆਪਣੀਆਂ ਅੱਖਾਂ ਨਾਲ ਤੱਕਿਆ। ਮੀਆਂ ਮੂਸਾ ਨੇ ਤਰਕਸ਼ੀਲਾਂ ਤੇ ਮੀਡੀਆ ਦੇ ਸਾਹਮਣੇ ਮੁਆਫ਼ੀ ਮੰਗੀ ਤੇ ਤੁਰੰਤ ਮੁਕਤਸਰ ਸ਼ਹਿਰ ਛੱਡ ਕੇ ਜਾਣ ਦਾ ਵਾਅਦਾ ਕੀਤਾ।

## ਮੀਆਂ ਸ਼ਾਹ ਆਲਮ ਦਾ ਪਰਦਾਫ਼ਾਸ਼

ਸਰਕਾਰ ਵੱਲੋਂ ਅੰਧ ਵਿਸ਼ਵਾਸਾਂ ਨੂੰ ਰੋਕਣ ਲਈ ਬਣਾਏ ਗਏ ਕਾਨੂੰਨਾਂ ਦੀ ਅਣਦੇਖ਼ੀ ਕਰਨ ਕਰਕੇ ਅੱਜ ਕੱਲ੍ਹ ਤਾਂਤਰਿਕ ਵਿੱਦਿਆ ਦੇ ਨਾਂ ਤੇ ਲੋਕਾਂ ਨੂੰ ਭਰਮ ਭੁਲੇਖਿਆਂ ਵਿੱਚ ਫਸਾ ਕੇ ਲੁੱਟਣ ਵਾਲਿਆਂ ਦੀ ਕੋਈ ਕਮੀ ਨਹੀਂ ਜਿਹੜੇ ਪਿੰਡਾਂ-ਸ਼ਹਿਰਾਂ ਤੋਂ ਇਲਾਵਾ ਮਹਾਂਨਗਰਾਂ ਵਿੱਚ ਵੀ ਧੜੱਲੇ ਨਾਲ ਅੰਧ ਵਿਸ਼ਵਾਸ ਫੈਲਾ ਕੇ ਲੋਕਾਂ ਨੂੰ ਸ਼ਰੇਆਮ ਲੁੱਟ ਰਹੇ ਹਨ। ਹੈਰਾਨੀ ਦੀ ਗੱਲ ਇਹ ਹੈ ਕਿ ਕਾਨੂੰਨ ਦੀ ਪ੍ਰਵਾਹ ਕੀਤੇ ਬਿਨਾ ਉਹ ਕੇਬਲ ਟੀ.ਵੀ. ਤੇ ਵੀ ਬਿਨਾ ਕਿਸੇ ਡਰ ਡੁੱਕਰ ਦੇ ਆਪਣੇ ਇਸ ਗੈਰ ਕਾਨੂੰਨੀ ਧੰਦੇ ਦਾ ਪ੍ਰਚਾਰ ਕਰ ਰਹੇ ਹਨ ਪ੍ਰੰਤੂ ਤਰਕਸ਼ੀਲਾਂ ਦੇ ਯਤਨਾਂ ਨਾਲ ਇਹਨਾਂ ਨੂੰ ਹਾਰ ਦਾ ਮੂੰਹ ਵੇਖਣਾ ਪੈ ਰਿਹਾ ਹੈ। ਅਜਿਹੀ ਹੀ ਇੱਕ ਮਿਸਾਲ ਮਾਛੀਵਾੜਾ ਵਿਖੇ ਵੇਖਣ ਨੂੰ ਮਿਲੀ ਜਦ ਮਾਛੀਵਾੜਾ ਇਕਾਈ ਕੋਲ ਕਟਾਣੀ ਵਿਖੇ ਸਕੂਟਰ ਰਿਪੇਅਰ ਦਾ ਕੰਮ ਕਰਨ ਵਾਲੇ ਪ੍ਰਦੀਪ ਸਿੰਘ ਪੁੱਤਰ ਪ੍ਰੀਤਮ ਸਿੰਘ ਨੇ ਦੱਸਿਆ ਕਿ ਆਪਣੇ ਆਪ ਨੂੰ ਤਾਂਤਰਿਕ ਦੱਸਣ ਵਾਲੇ ਮੀਆਂ ਸ਼ਾਹ ਆਲਮ ਨੇ ਉਸ ਨਾਲ ਠੱਗੀ ਮਾਰੀ ਹੈ। ਉਹ ਸਿਟੀ ਕੇਬਲ ਤੇ ਚਲਦੀ ਉਸ ਦੀ ਮਸ਼ਹੂਰੀ ਵੇਖ ਕੇ ਉਸ ਦੇ ਝਾਂਸੇ ਵਿੱਚ ਫਸ ਗਿਆ। ਮੀਆਂ ਨੇ ਉਸ ਤੋਂ 111 ਰੁਪਏ ਦੀ ਫੀਸ ਵਸੂਲਣ ਉਪਰੰਤ ਦੱਸਿਆ ਕਿ ਤੇਰੇ ਤੇ ਕਿਸੇ ਨੇ ਕਾਲਾ ਇਲਮ ਕੀਤਾ ਹੈ ਜਿਸ ਨੂੰ ਮੈਂ ਹਵਨ ਕਰਕੇ ਉਤਾਰ ਦਿਆਂਗਾ ਪਰ ਇਸ ਦੇ ਬਦਲੇ 1100 ਰੁਪਏ ਦਾ ਖਰਚਾ ਆਏਗਾ। ਪ੍ਰਦੀਪ ਸਿੰਘ ਨੇ ਦੱਸਿਆ ਕਿ ਉਸ ਕੋਲ ਉਸ ਵਕਤ 500 ਰੁਪਏ ਸਨ ਜਿਹੜੇ ਸ਼ਾਹ ਆਲਮ ਨੇ ਉਸ ਵਕਤ ਹੀ ਲੈ ਲਏ ਤੇ ਬਾਕੀ ਬਚਦੇ 600 ਰੁਪਏ ਦੋ ਹਫ਼ਤਿਆਂ ਵਿੱਚ ਦੇਣ ਲਈ ਆਖਿਆ। ਇਸ ਸਮੇਂ ਦੌਰਾਨ ਪ੍ਰਦੀਪ ਸਿੰਘ ਦੀ ਸਮੱਸਿਆ ਦਾ ਕੋਈ ਹੱਲ ਨਾ ਹੋਇਆ। ਮਾਛੀਵਾੜਾ ਇਕਾਈ ਵੱਲੋਂ ਸ਼ਾਹ ਆਲਮ ਖਿਲਾਫ਼ ਪੁਲਿਸ ਤੋਂ ਕਾਰਵਾਈ ਦੀ ਮੰਗ ਕਰਨ ਤੇ ਮਾਛੀਵਾੜਾ ਪੁਲਿਸ ਨੇ ਆਈ.ਪੀ.ਸੀ.420 ਤਹਿਤ ਐੱਫ਼.ਆਈ.ਆਰ. ਕੱਟ ਕੇ ਸ਼ਾਹ ਆਲਮ ਨੂੰ ਜੇਲ੍ਹ ਭੇਜ ਦਿੱਤਾ। ਲੋਕਾਂ ਦੀਆਂ ਦੁੱਖ਼ ਤਕਲੀਫ਼ਾਂ ਹੱਲ ਕਰਨ ਵਾਲਾ ਮੀਆਂ ਸ਼ਾਹ ਆਲਮ ਹੁਣ ਆਪ ਕੋਰਟ ਕਚਿਹਰੀ ਦੇ ਚੱਕਰ ਵਿੱਚ ਫਸ ਗਿਆ ਹੈ।

ਸੁਖਵਿੰਦਰ ਸਿੰਘ।

## ਲਾਈਫ ਮੈਂਬਰਸ਼ਿਪ

| | |
|---|---|
| 1138 | ਰਾਮ ਸਰੂਪ ਭਵਾਨੀਗੜ੍ਹ |
| 1138 | ਬਲਜਿੰਦਰ ਸਿੰਘ ਪਟਵਾਰੀ (ਫਤੇਹਗੜ੍ਹ ਸਾਹਿਬ) |
| 1139 | ਕਰਨਵੀਰ ਕੌਰ ਪੁੱਤਰੀ ਅਜੈਬ ਸਿੰਘ |
| 1140 | ਕਾਮਰੇਡ ਹਰਮੋਹਣ (ਜਲੰਧਰ) |
| 1141 | ਅਨਿਲ ਸ਼ਾਰਦਾ ਪੰਜਾਬੀ ਲੈਕਚਰਾਰ (ਨਵਾਂ ਸ਼ਹਿਰ) |
| 1142 | ਮਾਸਟਰ ਗੁਰਨਾਮ ਸਿੰਘ (ਤਰਨਤਾਰਨ) |
| 1143 | ਸੁਖਵਿੰਦਰ ਸਿੰਘ ਪੁੱਤਰ ਪਿਆਰਾ ਸਿੰਘ (ਤਰਨਤਾਰਨ) |
| 1144 | ਰਾਜਵੀਰ ਸਿੰਘ ਗਰਚਾ (ਫਤਿਹਗੜ੍ਹ ਸਾਹਿਬ) |
| 1145 | ਗਨੇਸ ਜੀ (ਆਰ 1513) ਹਿੰਦੀ |
| 1146 | ਜੀਤ ਰਾਮ ਸ਼ਰਮਾ, ਦਿੱਲੀ |
| 1147 | ਏ. ਓ. ਪਾਟਿਲ, ਪੂਨਾ |
| 1148 | ਜਸਵੰਤ ਸਿੰਘ ਪੁੱਤਰ ਕਾਕਾ ਸਿੰਘ ਬਠਿੰਡਾ |
| 1149 | ਸਮਨੀਤ ਕੌਰ ਮਾਰਫ਼ਤ ਜਸਪਾਲ ਸਿੰਘ (ਜਲੰਧਰ) |
| 1150. | ਅਮਰਜੀਤ ਸਿੰਘ ਸੇਖਾ |
| 1151. | ਰਵਿੰਦਰਪਾਲ ਸਿੰਘ ਨਾਭਾ |
| 1152. | ਪ੍ਰਦੀਪ ਸਿੰਘ ਪੁੱਤਰ ਸ਼੍ਰੀ ਕੇਵਲ ਰਾਮ, ਜਲੰਧਰ। |

## ਸੁਸਾਇਟੀ ਸਹਾਇਤਾ

| | |
|---|---|
| ਹਰਮੇਸ਼ ਕੁਮਾਰ ਸਮਾਣਾ (ਆਪਣੇ ਪਿਤਾ ਕਾਮਰੇਡ ਸਰੂਪ ਲਾਲ ਅਤੇ ਚਾਚਾ ਚਰੰਜੀ ਲਾਲ ਦੇ ਸ਼ੋਕ ਸਮਾਗਮ ਮੌਕੇ) | 500/- |

## ਭਵਨ ਸਹਾਇਤਾ

| | |
|---|---|
| ਭਜਨ ਸਿੰਘ ਵਿਰਕ ਯੂ.ਕੇ. | 3800/- |
| ਅਵਤਾਰ ਸਿੰਘ ਸਿੱਧੂ ਕੈਨੇਡਾ | 2000/- |
| ਜਾਲ ਕੌਰ ਧਾਲੀਵਾਲ (ਆਪਣੇ ਭਾਣਜੇ ਦੀ ਸ਼ਾਦੀ ਦੀ ਖੁਸ਼ੀ ਵਿੱਚ) | 2000/- |
| ਰਵਿੰਦਰਪਾਲ ਕੌਰ ਪੁੱਤਰੀ ਧਰਮਪਾਲ ਸਿੰਘ (ਨੌਕਰੀ ਮਿਲਣ ਤੇ ਪਹਿਲੀ ਤਨਖਾਹ ਵਿੱਚੋਂ) | 200/- |

## ਬੋਲੀਆਂ

* ਬਾਬਾ ਸੋਨੇ ਵਾਲੀ ਪਾਲਕੀ 'ਚ ਬਹਿ ਗਿਆ
  ਕੋਧਰੇ ਦੀ ਰੋਟੀ ਛੱਡ ਕੇ
* ਬਾਡੀ ਗਾਰਡਾਂ ਦੇ ਘੇਰੇ ਵਿੱਚ ਘਿਰਿਆ
  ਪਾਵੇ ਨਾਲ ਕਾਲ ਬੰਨ੍ਹਿਆ
* ਮੂੰਹ ਲਾਲ ਬੱਤੀ ਗੱਡੀਆਂ ਲਈ ਖੋਲ੍ਹ ਤੇ
  ਗੁਰੂਆਂ ਦੀ ਗੋਲਕ ਦੇ
* ਧਰਮ ਤੇ ਰਾਜਨੀਤੀ ਨਾਲ ਜੋਟੀ
  ਮੌਤ ਦੇ ਸੌਦਾਗਰਾਂ ਦੀ।

ਜਗਸੀਰ ਜੀਦਾ

ਸਫਾ 38 ਦੀ ਬਾਕੀ

"ਪੁੱਛ ਨਾ ਭਾਈ ਏਸ ਪਿੰਡ ਦੇ ਲੋਕ ਤਾਂ ਬਾਹਲੇ ਹੀ ਭੈੜੇ ਐ। ਬਾਬੇ ਦੀ ਨਿੰਦਿਆਂ ਕਰਨ ਲੱਗੇ ਜ਼ਵਾਂ ਈ ਨੀਂ ਦੇਖਦੇ।"

"ਮਾਈ ਦੇਖਣਾ ਕੀ ਐਂ। ਕਹਿੰਦੇ ਛੋਟੇ ਬਾਬੇ ਨੂੰ ਤਾਂ ਕੈਂਠੇ ਬਦਲੇ ਊਠ ਦੇ ਲੇਡਿਆਂ ਦਾ ਹਾਰ ਦੇ ਕੇ ਕੋਈ ਵੱਡੇ ਬਾਬੇ ਠੱਗ ਕੇ ਲੈ ਗਏ ਸਨ, ਹੁਣ ਕਹਿੰਦੇ ਲੋਕਾਂ ਦੀਆਂ ਚੋਰੀਆਂ ਠੱਗੀਆਂ ਦੱਸਦੈ, ਆਵਦਾ ਕੈਂਠਾ ਤਾਂ ਅਜੇ ਤੱਕ ਨਹੀਂ ਲੱਭਾ।" ਮਾਈ ਚੁੱਪ ਸੀ। ਉਸ ਨੇ ਮੇਰੀ ਗੱਲ ਦਾ ਕੋਈ ਜਵਾਬ ਨਾ ਦਿੱਤਾ।

ਹੁਣ ਅਸੀਂ ਦਲ ਸਿੰਘ ਵਾਲੇ ਤੋਂ ਥੋੜ੍ਹੀ ਦੂਰ ਰਹਿ ਗਏ ਸਾਂ। ਮੈਂ ਮਾਈ ਨੂੰ ਦੱਸ ਹੀ ਦਿੱਤਾ ਕਿ ਮੈਂ ਕੋਈ ਪੁੱਛ ਲੈਣ ਨਹੀਂ ਆਇਆ। ਨਾ ਹੀ ਭੂਤ-ਪ੍ਰੇਤ ਹਨ ਤੇ ਬਾਬੇ ਭੂਤਾਂ ਤੇ ਓਪਰੀਆਂ ਵਾਵਾਂ ਦੇ ਸਿਰ ਤੇ ਲੋਕਾਂ ਨੂੰ ਲੁੱਟ ਰਹੇ ਸਨ। ਸਾਡਾ ਬਾਪੂ ਵੀ ਇਹੀ ਕੰਮ ਕਰਦਾ ਸੀ ਪਰ ਸਾਨੂੰ ਮਰਨ ਤੱਕ ਇਹੀ ਸਮਝਾਉਂਦਾ ਰਿਹਾ ਕਿ ਕੋਈ ਭੂਤ-ਪ੍ਰੇਤ ਨਹੀ ਹੁੰਦੇ ਪਰ ਮਾਈ ਨੇ ਪੈਰਾਂ ਤੇ ਪਾਣੀ ਨਾ ਪੈਣ ਦਿੱਤਾ। ਕਹਿੰਦੀ "ਭਾਈ ਸਾਨੂੰ ਤਾਂ ਬਾਬੇ ਨੇ ਜ਼ਾਹਰ ਦਿਖਾ ਤਾ, ਤੂੰ ਮੰਨ ਨਾ ਮੰਨ। ਜਿੰਨਾ ਚਿਰ ਭਾਈ ਸਿਰ ਨੀ ਪੈਂਦੀ ਓਨਾ ਚਿਰ ਹੀ ਗੱਲਾਂ ਆਉਂਦੀਆਂ। ਦੂਜੇ ਦੇ ਘਰ ਲੱਗੀ ਅੱਗ ਬਸੰਤਰ ਲਗਦੀ ਐ।"

ਅਸੀਂ ਪਿੰਡ ਦੇ ਬਿਲਕੁਲ ਨੇੜੇ ਪਹੁੰਚ ਗਏ ਸਾਂ। ਅੱਗੋਂ ਘਰਾਂ ਚੋਂ ਚਾਚੀ ਲੱਗਦੀ ਬੀਬੀ ਆਉਂਦੀ ਮਿਲੀ। ਮੈਂ ਚਾਚੀ ਨੂੰ ਮੱਥਾ ਟੇਕਿਆ ਤੇ ਉਹਨੇ ਮੈਨੂੰ ਆਸ਼ੀਰਵਾਦ ਦਿੱਤੀ। ਮਾਈ ਅਵਾਕ ਹੋਈ ਖੜ੍ਹੀ ਸੀ। ਜਦੋਂ ਮੈਂ ਅਗੇ ਤੁਰਿਆ ਤਾਂ ਮਾਈ ਦੀ ਅਵਾਜ਼ ਮੇਰੇ ਕੰਨੀ ਪਈ, "ਮਿੰਦਰੋ ਇਹ ਮੁੰਡਾ ਕੌਣ ਸੀਂ?"

"ਤੈਨੂੰ ਨੀ ਪਤਾ? ਇਹ ਆਤਮੇ ਤੋਂ ਛੋਟੈ।" ਚਾਚੀ ਨੇ ਕਿਹਾ।

ਉਸ ਤੋਂ ਬਾਅਦ ਮੈਂ ਉਨ੍ਹਾਂ ਦੀ ਕੋਈ ਗੱਲ ਨਾ ਸੁਣ ਸਕਿਆ। ਪਰ ਘਰੋਂ ਚਾਹ ਪਾਣੀ ਪੀ ਕੇ ਮੈਂ ਬਕਾਇਦਾ ਜਾ ਕੇ ਚਾਚੀ ਮਿੰਦਰੋ ਨੂੰ ਪੁੱਛ ਕੇ ਆਇਆ ਕਿ ਉਹ ਮਾਈ ਕੌਣ ਸੀ। ਉਹ ਕਹਿੰਦੀ "ਤੂੰ ਪਛਾਣੀ ਨੀਂ, "ਉਹ ਤਾਂ ਫਲਾਣੇ ਦੇ ਘਰੋਂ ਸੀ। ਤੇਰੀ ਚਾਚੀ ਲਗਦੀ ਐ। ਉਹ ਵੀ ਕਹਿੰਦੀ ਸੀ ਉਹਨੇ ਤੈਨੂੰ ਨੀਂ ਸੀ ਪਛਾਣਿਆ।"

ਘਰ ਆਉਣ ਤੇ ਮੇਰੀ ਮਾਂ ਨੂੰ ਸਾਰੀ ਗੱਲ ਸੁਣਾਈ ਤਾਂ ਮਾਂ ਨੇ ਦੱਸਿਆ ਕਿ ਮੇਰੀ ਉਹ ਪਿੰਡੋਂ ਲੱਗਦੀ ਚਾਚੀ ਬਾਬੇ 'ਛੋਟੇ' ਦੇ ਤੰਦੂਆ ਜਾਲ ਦੀ ਇੱਕ ਤੰਦ ਸੀ।

*ਮਿੰਨੀ ਕਹਾਣੀ*

## ਸੱਚੀ ਗੱਲ

**ਨਿਰਮਲ ਸਿੰਘ ਮਾਹਲਾ**

ਨੱਥਾ ਸਿੰਘ ਰੋਜ਼ ਦੀ ਤਰ੍ਹਾਂ ਡੇਰੇ 'ਚ ਸੇਵਾ ਕਰਨ ਲਈ ਗਿਆ। ਅਚਾਨਕ ਬਾਬਾ ਜੀ ਨੇ ਉਸ ਨੂੰ ਆਪਣੇ ਕੋਲ ਬੁਲਾਇਆ ਤੇ ਗੱਲਾਂ ਕਰਨ ਲੱਗੇ। ਉਹ ਮਨ ਹੀ ਮਨ ਇਸ ਗੱਲੋਂ ਬਹੁਤ ਖ਼ੁਸ਼ ਸੀ। ਗੱਲਾਂ ਚਲਦਿਆਂ ਜਦ ਬਾਬਾ ਜੀ ਨੇ ਉਸ ਤੋਂ ਉਸ ਦੇ ਪੁੱਤਰ ਬਾਰੇ ਪੁੱਛਿਆ ਤਾਂ ਨੱਥਾ ਸਿਹੁੰ ਕਹਿਣ ਲੱਗਾ, "ਉਹਦੇ ਬਾਰੇ ਨਾ ਪੁੱਛੋ ਤਾਂ ਚੰਗਾ ਹੈ ਜੀ... ਮੈਂ ਤਾਂ ਸੌ ਪਾਪੜ ਵੇਲ ਕੇ ਉਹਦੀ ਪੜ੍ਹਾਈ ਤੇ ਖਰਚ ਕਰ ਰਿਹਾਂ ਪਰ ਉਹ ਤਾਂ ਜਵਾਂ ਈ ਨਿਕੰਮਾ ਨਿਕਲਿਆ। ਪੜ੍ਹਾਈ ਤੋਂ ਤਾਂ ਤੀਰ ਤੋਂ ਕਾਂ ਵਾਂਗ ਚਲਦੈ। ਹੁਣ ਤਾਂ ਉਹ ਕਿਸੇ ਕੰਮ ਜੋਗਾ ਵੀ ਨੀਂ ਰਿਹਾ। ਮੈਨੂੰ ਲਗਦੈ, ਜੇ ਨਾ ਸੁਧਰਿਆ ਤਾਂ ਤੁਹਾਡੇ ਕੋਲ ਛੱਡਣਾ ਪੈਣੈਂ। ਬੱਸ ਹੁਣ ਤਾਂ ਉਹ ਤੁਹਾਡੇ ਵਾਲੇ ਕੰਮ ਜੋਗਾ ਹੀ ਰਹਿ ਗਿਐ" ਨੱਥਾ ਸਿਹੁੰ ਦੇ ਮੂੰਹੋਂ ਸੁਤੇ ਸਿਧ ਨਿਕਲੀ ਸੱਚੀ ਗੱਲ ਸੁਣ ਕੇ ਬਾਂਬਾ ਉਸ ਦੇ ਮੂੰਹ ਵੱਲ ਵੇਖਣ ਲੱਗਾ।



## ਇੱਕ ਵਿਆਹ ਇਹ ਵੀ

ਸ਼ਹੀਦ ਉਂਜ ਤਾਂ ਸ਼ਹੀਦ ਭਗਤ ਸਿੰਘ ਦਾ ਨਾਂ ਸਾਡੇ ਲੋਕਾਂ ਦੇ ਮਨਾਂ 'ਚ ਵਸਦਾ ਹੈ ਜਿਸ ਦਾ ਪ੍ਰਗਟਾਵਾ ਗਾਹੇ-ਬਗਾਹੇ ਅਕਸਰ ਹੀ ਵੇਖਣ ਨੂੰ ਮਿਲਦਾ ਹੈ ਪ੍ਰੰਤੂ ਇਸ ਜਨਮ ਸ਼ਤਾਬਦੀ ਵਰ੍ਹੇ ਵਿੱਚ ਸ਼ਹੀਦ ਭਗਤ ਸਿੰਘ ਦੀ ਸੋਚ ਤੇ ਵਿਚਾਰਾਂ ਦਾ ਪਸਾਰ ਹੋਰ ਵੀ ਵੱਡੀ ਪੱਧਰ ਤੇ ਹੋਇਆ। ਸਾਲ ਭਰ ਉਸ ਦੀ ਯਾਦ ਵਿੱਚ ਹੋਏ ਮੇਲਿਆਂ, ਸੈਮੀਨਾਰਾਂ, ਮਾਰਚਾਂ ਤੇ ਹੋਰ ਵੱਡੇ ਸਮਾਗਮਾਂ ਵਿੱਚ ਉਸ ਦੇ ਵਿਚਾਰਾਂ ਨੂੰ ਪ੍ਰਣਾਏ ਲੋਕਾਂ ਨੇ ਬਹੁਤ ਸਾਰੇ ਲੋਕਾਂ ਦੀ ਭਗਤ ਸਿੰਘ ਨਾਲ ਸਾਂਝ ਪਵਾਈ। ਮਜ਼ਦੂਰਾਂ ਦੇ ਵਿਹੜਿਆਂ ਤੋਂ ਲੈ ਕੇ ਸੱਥਾਂ, ਗਲੀ ਮੁਹੱਲਿਆਂ, ਬਸਤੀਆਂ, ਪਿੰਡਾਂ ਤੇ ਸ਼ਹਿਰਾਂ ਦੇ ਲੋਕਾਂ ਤੱਕ ਉਸ ਦੇ ਸੁਪਨਿਆਂ ਦਾ ਹੋਕਾ ਦਿੱਤਾ ਹੈ। ਇਸੇ ਸਰਗਰਮੀ ਦੇ ਚਲਦਿਆਂ ਸੰਗਰੂਰ ਜਿਲ੍ਹੇ ਦੇ ਪਿੰਡ ਢੰਡੋਲੀ ਕਲਾਂ ਵਿੱਚ ਇੱਕ ਦਿਲਚਸਪ ਘਟਨਾ ਵੇਖਣ ਨੂੰ ਮਿਲੀ ਜਦ ਪਿੰਡ ਦੇ ਇੱਕ ਕਿਰਤੀ ਪਰਿਵਾ਼ਰ ਦੀ ਲੜਕੀ ਕਿਰਨਪਾਲ ਕੌਰ ਦੀ ਸ਼ਾਦੀ ਲਈ ਪਿੰ ਦੇ ਗੁਰਦੁਆਰੇ ਦੇ ਪ੍ਰਬੰਧਕਾਂ ਨੇ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਦੇਣ ਤੋਂ ਇਨਕਾਰ ਕਰ ਦਿੱਤਾ। ਪਰਿਵਾਰ ਦੇ ਇੱਕ ਮੈਂਬਰ ਭੋਲਾ ਸਿੰਘ ਮਾਡਲ ਟਾਊਨ ਦੀ ਪ੍ਰੇਰਨਾ ਨਾਲ ਦੋਵੇਂ ਪਰਿਵਾਰਾਂ ਨੇ ਸ਼ਹੀਦ ਭਗਤ ਸਿੰਘ ਦੀ ਤਸਵੀਰ ਨੂੰ ਸਾਕਸ਼ੀ ਮੰਨ ਕੇ ਸ਼ਾਦੀ ਦੀਆਂ ਰਸਮਾਂ ਪੂਰੀਆਂ ਕਰ ਲਈਆਂ ਤੇ ਇੱਕ ਨਵੀਂ ਇਬਾਰਤ ਲਿਖ ਦਿੱਤੀ। ਨਵੀਂ ਪਿਰਤ ਪਾਉਣ ਬਦਲੇ ਇਸ ਪਰਿਵਾਰ ਨੂੰ ਸੁਸਾਇਟੀ ਦੀ ਦਿੜ੍ਹਬਾ ਇਕਾਈ ਨੇ ਉਹਨਾਂ ਦੇ ਘਰ ਜਾ ਕੇ ਸਨਮਾਨ ਕੀਤਾ ਤੇ ਧਾਰਮਿਕ ਰਸਮਾਂ ਤੋਂ ਬਿਨਾ ਕੀਤੀ ਗਈ ਸ਼ਾਦੀ ਲਈ ਭਰਪੂਰ ਪ੍ਰਸ਼ੰਸ਼ਾ ਕੀਤੀ। ਇਸ ਮੌਕੇ ਸੁਸਾਇਟੀ ਦੇ ਹਰਬੰਸ ਸਿੰਘ ਛਾਜਲੀ, ਹਰਮੇਸ਼ ਮੇਸ਼ੀ, ਸੁਖਵੀਰ ਘੁਮਾਣ, ਵੀਰਭਾਨ ਸਿੰਘ ਤੇ ਤਰਸੇਮ ਸਿੰਘ ਆਦਿ ਆਗੂ ਹਾਜ਼ਰ ਸਨ।

ਹਰਮੇਸ਼ ਮੇਸ਼ੀ, ਦਿੜ੍ਹਬਾ।

ਮਿੰਨੀ ਕਹਾਣੀ

## ਪ੍ਰਸ਼ਾਦ

**ਗੁਰਚਰਨ ਸਿੰਘ ਨੂਰਪੁਰ**

ਨਸ਼ੇ ਵਿੱਚ ਟੱਲੀ ਹੋਏ ਗੇਲੂ ਨੂੰ ਅੱਜ ਫਿਰ ਰੇੜ੍ਹੀ ਤੇ ਲੱਦ ਕੇ ਘਰ ਲਿਆਂਦਾ ਗਿਆ ਤਾਂ ਫਿਰ ਆਂਢ-ਗੁਆਂਢ ਇਕੱਠਾ ਹੋ ਗਿਆ। ਉਸ ਦੇ ਘਰ ਵਾਲੀ ਨੂੰ ਸਾਰਿਆਂ ਨੇ ਇਹੋ ਰਾਇ ਦਿੱਤੀ ਕਿ ਇਸ ਨੂੰ ਕਰੀਮਪੁਰ ਵਾਲੇ ਡੇਰੇ ਤੇ ਲੈ ਜਾਓ। ਇਹਨੂੰ ਤਾਂ ਜਰੂਰ ਕਿਸੇ ਬਾਹਰਲੀ ਹਵਾ ਦੀ ਕਸਰ ਹੈ। ਗੇਲੂ ਦੀ ਮਾਂ ਅਗਲੇ ਹੀ ਦਿਨ ਉਸ ਨੂੰ ਬਾਬੇ ਦੀ ਚੌਂਕੀ ਤੇ ਲੈ ਗਈ। ਬਾਬੇ ਨੇ ਦੱਸਿਆ ਕਿ ਏਹਦੇ ਵਿੱਚ ਤਾਂ ਕੋਈ ਨਸ਼ਾ ਖਾਣਾ ਪ੍ਰੇਤ ਆ ਗਿਐ, ਜਿਹੜਾ ਇਸ ਤੋਂ ਨਸ਼ਾ ਮੰਗਦਾ ਹੈ। ਇਸ ਤੋਂ ਬਚਣ ਲਈ ਉਸ ਨੂੰ ਜਲ ਦਿੱਤਾ ਤੇ ਜਾਣ ਸਮੇਂ ਭਗਤਾਂ ਤੋਂ ਪ੍ਰਸ਼ਾਦ ਲੈ ਕੇ ਜਾਣ ਲਈ ਆਖਿਆ। ਨਾਲ ਹੀ ਉਸ ਨੇ ਆਪਣੇ ਭਗਤਾਂ ਨੂੰ ਕਿਹਾ ਕਿ ਇਸ ਨੌਜਵਾਨ ਨੂੰ ਦੇਗੇ ਦਾ ਗੱਫਾ ਜਰੂਰ ਛਕਾ ਦਿਓ। ਇਹਦਾ ਦਿਮਾਗ਼ ਠੰਡਾ ਰਿਹਾ ਕਰੂ। ਗੇਲੂ ਭਗਤਾਂ ਵੱਲੋਂ ਦਿੱਤਾ ਭੰਗ ਦਾ ਗਲਾਸ ਗਟਾ-ਗਟ ਪੀ ਗਿਆ। ਕੋਲ ਖੜ੍ਹੀ ਉਸ ਦੀ ਮਾਂ ਬਾਬੇ ਦੇ ਡੇਰੇ ਤੋਂ ਮਿਲੇ ਇਸ ਪ੍ਰਸ਼ਾਦ ਨੂੰ ਵੇਖ ਕੇ ਹੈਰਾਨ ਸੀ।

## 'ਸਿਆਣੇ' ਦੀ ਪੁੱਛ

**ਮਾਸਟਰ ਪਰਮਵੇਦ**

ਕੁਝ ਦਿਨ ਪਹਿਲਾਂ ਸੰਗਰੂਰ ਨੇੜਲੇ ਪਿੰਡ ਭਿੰਡਰਾਂ ਵਿੱਚ ਪਰਿਵਾਰ ਦੇ ਰਿਸ਼ਤੇਦਾਰੀ 'ਚ ਵਿਆਹ ਜਾਣ ਮਗਰੋਂ ਘਰ ਵਿੱਚੋਂ ਕੁਝ ਨਗਦੀ ਚੋਰੀ ਹੋ ਗਈ। ਪਰਿਵਾਰ ਦੇ ਮੈਂਬਰ ਆਉਣ ਸਾਰ ਚੋਰੀ ਦਾ ਪਤਾ ਲਾਉਣ ਲਈ ਪਿੰਡ ਭਰੂਰ ਦੇ ਇੱਕ ਸਿਆਣੇ ਕੋਲ ਚਲੇ ਗਏ। ਉਸ ਨੇ ਕਿਹਾ ਕਿ ਤੁਹਾਡੇ ਪੈਸੇ ਤੁਹਾਡੀ ਗੁਆਂਢਣ ਨੇ ਚੁਰਾ ਕੇ ਆਪਣੀ ਪੇਟੀ ਵਿੱਚ ਰੱਖ ਲਏ ਹਨ। ਪੇਟੀ ਵਿੱਚ ਦਰੀਆਂ ਹਨ, ਦਰੀਆਂ ਵਿੱਚ ਪੱਗਾਂ ਹਨ ਤੇ ਪੱਗਾਂ ਵਿੱਚ ਪੈਸੇ ਰੱਖੇ ਹੋਏ ਹਨ। ਅਖੌਤੀ ਸਿਆਣੇ ਦੀ ਪੁੱਛ ਤੋਂ ਭੜਕੇ ਘਰ ਵਾਲੇ ਘਰ ਆ ਕੇ ਗੁਆਂਢੀ ਦੀ ਪੁੱਛ ਪੜਤਾਲ ਕਰਨ ਲੱਗੇ। ਉਹਨਾਂ ਦੀ ਗੱਲ ਸੁਣ ਕੇ ਗੁਆਂਢੀ ਨੇ ਕਿਹਾ ਕਿ ਚਲੋ ਆਪਾਂ ਪੇਟੀ ਖੋਲ੍ਹ ਕੇ ਵੇਖ ਲੈਂਦੇ ਹਾਂ। ਜਦ ਪੇਟੀ ਖੋਲ੍ਹੀ ਗਈ ਤਾਂ ਉਸ ਵਿੱਚ ਨਾ ਦਰੀਆਂ ਸਨ, ਨਾ ਪੱਗਾਂ ਤੇ ਨਾ ਹੀ ਪੈਸੇ। ਇਹ ਵੇਖ਼ ਕੇ ਪੀੜਤ ਪਰਿਵਾਰ ਦਾ ਮੁਖ਼ੀ ਸ਼ਰਮਸਾਰ ਹੋਇਆ ਤੇ ਉਸ ਨੇ ਆਖਿਆ ਕਿ ਸਾਨੂੰ ਤਾਂ ਇਹ ਭਰੂਰ ਦੇ ਅਖੌਤੀ ਸਿਆਣੇ ਨੇ ਦੱਸਿਆ ਸੀ। ਫਿਰ ਦੋਹਾਂ ਪਰਿਵਾਰਾਂ ਦੇ ਮੈਂਬਰ ਭਰੂਰ ਦੇ ਉਸ ਅਖੌਤੀ ਸਿਆਣੇ ਕੋਲ ਗਏ ਤਾਂ ਉਸ ਨੇ ਕਿਹਾ ਕਿ ਤੁਸੀਂ ਮੇਰੇ ਕਹੇ ਬਿਨਾ ਪੇਟੀ ਕਿਉਂ ਖੋਲ੍ਹੀ। ਉਂਜ ਆਪਣੀ ਪੁੱਛ ਬਾਰੇ ਉਸ ਕੋਲ ਕੋਈ ਜਵਾਬ ਨਹੀਂ ਸੀ। ਘਟਨਾ ਤੋਂ ਦੁਖੀ ਤੇ ਦੁਬਿਧਾ 'ਚ ਫਸੇ ਪਰਿਵਾਰ ਮੈਂਬਰ ਸੁਸਾਇਟੀ ਦੀ ਸੰਗਰੂਰ ਇਕਾਈ ਕੋਲ ਪਹੁੰਚੇ। ਤਰਕਸ਼ੀਲਾਂ ਨੇ ਉਹਨਾਂ ਨੂੰ ਸਮਝਾਇਆ ਕਿ ਅਖੌਤੀ ਸਿਆਣੇ ਦੀ ਪੁੱਛ ਦੀ ਅਸਲੀਅਤ ਤੁਸੀਂ ਜਾਣ ਹੀ ਲਈ ਹੈ। ਜੇਕਰ ਤੁਸੀਂ ਉਸ ਦੇ ਮਗਰ ਲੱਗਣ ਦੀ ਬਜਾਏ ਦਲੀਲ ਤੋਂ ਕੰਮ ਲੈਂਦੇ ਤਾਂ ਉਸ ਦੀ ਗੱਲ ਤੇ ਯਕੀਨ ਕਰਨ ਦੀ ਬਜਾਏ ਖ਼ੁਦ ਪੜਤਾਲ ਕਰਦੇ। ਅਖੌਤੀ ਸਿਆਣੇ ਦੀ ਗਲਤੀ ਨੇ ਤੁਹਾਨੂੰ ਗੁਆਂਢੀਆਂ ਤੇ ਦੋਸ਼ ਲਾਉਣਾ ਪਿਆ। ਤਰਕਸ਼ੀਲਾਂ ਦੇ ਯਤਨਾਂ ਨਾਲ ਦੋਹਾਂ ਪਰਿਵਾਰਾਂ ਦੀ ਨਰਾਜ਼ਗੀ ਦੂਰ ਹੋ ਗਈ। ਉਂਜ ਉਹ ਇਸ ਘਟਨਾ ਤੋਂ ਇਹ ਸਬਕ ਜਰੂਰ ਸਿੱਖ ਗਏ ਗਏ ਪੁੱਛਾਂ ਦੇਣ ਵਾਲੇ ਆਪਣੇ ਆਪ ਵਿੱਚ ਕੁਝ ਨਹੀਂ ਹੁੰਦੇ ਬਲਕਿ ਉਹ ਤਾਂ ਲੋਕਾਂ ਦੀ ਅਗਿਆਨਤਾ ਦਾ ਲਾਹਾ ਲੈਂਦੇ ਹਨ।

ਕਾਵਿ ਵਿਅੰਗ

## ਰੇਸ਼ਮੀ ਬਾਣੇਂ

**ਬਲਦੇਵ ਸਿੰਘ ਆਜ਼ਾਦ**

ਮਸਲਾ ਮੰਦਰ-ਮਸੀਤ ਦਾ ਪਿਆ ਮੱਠਾ,
ਹੁਣ ਮੰਡਲ ਕਮਿਸ਼ਨ ਦਾ ਤੀਰ ਛੱਡੀਏ।
'ਨੇਰ੍ਹਾ ਅੰਧ ਵਿਸ਼ਵਾਸ ਦਾ ਕਰੇ ਗੂੜ੍ਹਾ,
ਛਟਿਆ ਹੋਇਆ ਕੋਈ ਏਦਾਂ ਦਾ ਪੀਰ ਛੱਡੀਏ।
ਘੁੱਗ ਵਸਦਿਆਂ ਨੂੰ ਬੇ-ਘਰ ਕਰੇ ਜਿਹੜਾ,
ਧੁੱਸੀ ਬੰਨ੍ਹ ਦੇ ਵਿੱਚੋਂ ਕਦੇ ਨੀਰ ਛੱਡੀਏ।
ਆਪਣੇ ਰੇਸ਼ਮੀ ਬਾਣੇ ਦੀ ਰੱਖਿਆ ਲਈ,
ਗ਼ਲ ਵਿੱਚ ਲੋਕਾਂ ਦੇ ਪਾਟੀ ਨਾ ਲੀਰ ਛੱਡੀਏ।

# ਸਰਗਰਮੀਆਂ

## ਪਰਿਵਾਰਕ ਮਿਲਣੀ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਨੇ ਹੁਣ ਮੇਲਿਆਂ, ਸੈਮੀਨਾਰਾਂ, ਵਰਕਸ਼ਾਪਾਂ ਇਜਲਾਸਾਂ, ਇਕੱਤਰਤਾਵਾਂ, ਜਾਦੂ ਆਦਿ ਦੇ ਪ੍ਰੋਗਰਾਮਾਂ ਤੋਂ ਇਲਾਵਾ ਇੱਕ ਨਿਵੇਕਲੀ ਸਰਗਰਮੀ 'ਪਰਿਵਾਰਕ ਮਿਲਣੀ' ਕਰਨ ਦਾ ਫੈਸਲਾ ਕੀਤਾ ਹੈ। ਜਿਸ ਤਹਿਤ ਤਰਕਸ਼ੀਲ, ਵਿਗਿਆਨਕ ਅਤੇ ਅਗਾਂਹਵਧੂ ਵਿਚਾਰਾਂ ਵਾਲੇ ਵਿਅਕਤੀਆਂ ਦੇ ਸੁਚੱਜੇ ਪਰਿਵਾਰਾਂ ਦਾ ਥੋੜ੍ਹੇ ਸਮੇਂ ਬਾਅਦ ਲਗਾਤਾਰ ਇਕੱਠ ਕੀਤਾ ਜਾਇਆ ਕਰੇਗਾ। ਜਿਸ ਦੇ ਸਿੱਟੇ ਵਜੋਂ ਜਿੱਥੇ ਇਨ੍ਹਾਂ ਪਰਿਵਾਰਾਂ ਨੂੰ ਮੀਡੀਆ ਵੱਲੋਂ ਪਰੋਸੇ ਜਾ ਰਹੇ ਅਜੋਕੇ ਘਟੀਆ ਸੋਚ ਵਾਲੇ ਅਖੌਤੀ ਮਨੋਰੰਜਨ ਪ੍ਰੋਗਰਾਮਾਂ ਦਾ ਬਦਲ ਮਿਲੇਗਾ ਉੱਥੇ ਸਮਾਜ ਵਿੱਚ ਵਧੀਆ ਸੱਭਿਆਚਾਰ ਸਿਰਜਣ ਦੇ ਅਨੇਕਾਂ ਕੀਮਤੀ ਮੌਕੇ ਬਣਦੇ ਰਹਿਣਗੇ।

ਤਰਕਸ਼ੀਲ ਆਗੂ ਐਡਵੋਕੇਟ ਹਰਿੰਦਰ ਲਾਲੀ ਨੇ ਦੱਸਿਆ ਕਿ ਇਸੇ ਕੜੀ ਦੀ ਪਹਿਲ-ਪਲੇਠੀ 'ਪਰਿਵਾਰਕ ਮਿਲਣੀ' ਦਾ ਪ੍ਰਬੰਧ ਜ਼ੋਨ ਆਗੂ ਇੰਸਪੈਕਟਰ ਲਾਭ ਸਿੰਘ ਛਾਜਲਾ ਦੇ ਘਰ ਪਿੰਡ ਛਾਜਲਾ ਵਿਖੇ ਕੀਤਾ ਗਿਆ। ਜਿਸ ਵਿੱਚ ਛਾਜਲਾ, ਛਾਜਲੀ ਸੁਨਾਮ, ਲੌਂਗੋਵਾਲ, ਮੂਣਕ ਆਦਿ ਤੋਂ ਕਰੀਬ 40-45 ਪਰਿਵਾਰਾਂ ਨੇ ਬਹੁਤ ਹੌਂਸਲੇ ਤੇ ਉਤਸ਼ਾਹ ਨਾਲ ਸ਼ਿਰਕਤ ਕੀਤੀ। ਇਸ ਮਿਲਣੀ ਦੌਰਾਨ ਭੋਲਾ ਸਿੰਘ ਮਾਡਲ ਟਾਊਨ ਪ੍ਰਿੰਸੀਪਲ, ਦੇਸ ਰਾਜ ਛਾਜਲੀ ਅਤੇ ਸਾਥੀ, ਬੀਰਇੰਦਰ ਛਾਜਲਾ, ਜੁਝਾਰ ਲੌਂਗੋਵਾਲ ਵੱਲੋਂ ਇਨਕਲਾਬੀ ਅਤੇ ਸਿੱਖਿਆਦਾਇਕ ਗੀਤ ਸੰਗੀਤ ਪੇਸ਼ ਕੀਤਾ ਗਿਆ। ਸੁਸਾਇਟੀ ਦੇ ਸੂਬਾਈ ਆਗੂ ਬਲਵੀਰ ਲੌਂਗੋਵਾਲ ਨੇ ਤਰਕਸ਼ੀਲ ਜੀਵਨ ਜਾਂਚ ਬਾਰੇ ਦਸਦਿਆਂ ਅਜਿਹੀਆਂ ਪਰਿਵਾਰਕ ਮਿਲਣੀਆਂ ਦੇ ਵਧੇਰੇ ਆਯੋਜਨ ਤੇ ਜੋਰ ਦਿੱਤਾ। ਉੱਘੇ ਚਿੰਤਕ ਤੇ ਲੇਖਕ ਜਗਦੀਸ਼ ਪਾਪੜਾ ਨੇ ਅਜਿਹੀਆਂ ਮਿਲਣੀਆਂ ਬਾਰੇ ਵਡਮੁੱਲੇ ਸੁਝਾਅ ਪੇਸ਼ ਕੀਤੇ। ਕਿਸਾਨ ਆਗੂ ਦਰਬਾਰਾ ਸਿੰਘ ਛਾਜਲਾ ਨੇ ਸਭਨਾਂ ਨੂੰ ਜੀ ਆਇਆਂ ਕਿਹਾ। ਜਦੋਂ ਸਾਰੇ ਹੀ ਪਰਿਵਾਰ ਘਰ ਦੇ ਵਿਹੜੇ ਵਿੱਚ ਗੋਲ ਚੱਕਰ ਬਣਾ ਕੇ ਬੈਠ ਗਏ ਅਤੇ ਸਾਰੇ ਜੋੜੇ ਆਪਣੇ ਆਪਣੇ ਬੱਚਿਆਂ ਸਮੇਤ ਮੰਚ ਤੇ ਆਉਂਦੇ ਗਏ ਅਤੇ ਆਪਣਾ ਨਾਮ, ਪਤਾ, ਕਿੱਤਾ ਆਦਿ ਬੜੇ ਸੁਚੱਜੇ ਤਰੀਕੇ ਨਾਲ ਦੱਸਦੇ ਰਹੇ ਜਿਸ ਦੌਰਾਨ ਕਾਫ਼ੀ ਅਪਣੱਤ ਭਰੀ ਨੋਕ-ਝੋਕ ਵੀ ਵੇਖਣ ਨੂੰ ਮਿਲੀ। ਸਮੁੱਚੇ ਪ੍ਰੋਗਰਾਮ ਦਾ ਸੰਚਾਲਨ ਹਰਿੰਦਰ ਲਾਲੀ ਨੇ ਬਾਖੂਬੀ ਕੀਤਾ। ਇਸ ਪਰਿਵਾਰਕ ਮਿਲਣੀ ਵਿੱਚ ਸੁਨਾਮ ਤੋਂ ਪਰਵਿੰਦਰ ਸ਼ੈਰੀ, ਲੈਕਚਰਾਰ ਰਜਿੰਦਰ ਕੁਮਾਰ, ਅਨਿਲ ਕੁਮਾਰ, ਪਦਮ ਕੁਮਾਰ ਮੂਣਕ ਤੋਂ ਕਰਨੈਲ ਸਿੰਘ, ਛਾਜਲੇ ਤੋਂ ਸਰਪੰਚ ਬਲਵੀਰ ਕੌਰ ਤੇ ਹੋਰ ਬਹੁਤ ਪਤਵੰਤੇ ਆਪਣੇ ਆਪਣੇ ਪਰਿਵਾਰਾਂ ਸਮੇਤ ਪਹੁੰਚੇ ਹੋਏ ਸਨ। ਜਿਨ੍ਹਾਂ ਨੇ ਇਸ ਪ੍ਰੋਗਰਾਮ ਨੂੰ ਬਹੁਤ ਹੀ ਪਸੰਦ ਕੀਤਾ।

## ਮਾਨਸਿਕ ਰੋਗਾਂ ਤੇ ਅਦਾਲਤੀ ਸੈਮੀਨਾਰ

**ਇਕਾਈ ਮੂਣਕ :** ਵਿਸ਼ਵ ਮਾਨਸਿਕ ਸਿਹਤ ਦਿਵਸ ਨੂੰ ਸਮਰਪਿਤ ਪੰਜਾਬ ਮੁਫ਼ਤ ਕਾਨੂੰਨੀ ਸੇਵਾਵਾਂ ਅਥਾਰਟੀ ਦੇ ਸੱਦੇ ਉੱਪਰ ਜਿਲ੍ਹਾ ਅਤੇ ਸ਼ੈਸ਼ਨ ਜੱਜ ਸੰਗਰੂਰ ਦੇ ਨਿਰਦੇਸ਼ਾਂ ਦੀ ਪਾਲਣਾ ਕਰਦੇ ਹੋਏ ਸਥਾਨਕ ਐਡੀਸ਼ਨਲ ਸਿਵਲ ਜੱਜ ਸੀਨੀਅਰ ਡਵੀਜ਼ਨ ਸ਼੍ਰੀ ਗੁਰਨਾਮ ਸਿੰਘ ਪੀ.ਸੀ.ਐੱਸ. ਦੀ ਰਹਿਨੁਮਾਈ ਵਿੱਚ ਸਰਕਾਰੀ ਡਿਗਰੀ ਕਾਲਜ, ਮੂਣਕ ਵਿਖੇ ਮਾਨਸਿਕ ਸਿਹਤ ਕਾਨੂੰਨ, 1987 ਬਾਰੇ ਜਾਗਰੂਕ ਕਰਨ ਲਈ ਇੱਕ ਪ੍ਰਭਾਵਸ਼ਾਲੀ ਸੈਮੀਨਾਰ ਦਾ ਪ੍ਰਬੰਧ ਕੀਤਾ ਗਿਆ ਜਿਸ ਵਿੱਚ ਐੱਸ.ਡੀ.ਐੱਮ. ਮੂਣਕ ਨੇ ਅਜਿਹੇ ਸੈਮੀਨਾਰਾਂ ਦੀ ਲੋੜ ਉੱਤੇ ਜ਼ੋਰ ਦਿੱਤਾ, ਜਦੋਂ ਸਥਾਨਕ ਜੱਜ ਗੁਰਨਾਮ ਸਿੰਘ ਜੀ ਵੱਲੋਂ ਇਸ ਸੈਮੀਨਾਰ ਨੂੰ ਕਰਵਾਏ ਜਾਣ ਦੇ ਕਾਰਣਾਂ, ਸਿੱਟਿਆਂ ਅਤੇ ਉਦੇਸ਼ਾਂ ਬਾਰੇ ਵਡਮੁੱਲੀ ਜਾਣਕਾਰੀ ਦਿੱਤੀ ਗਈ। ਬਾਰ ਐਸੋਸੀਏਸ਼ਨ ਮੂਣਕ ਦੇ ਪ੍ਰਧਾਨ ਪ੍ਰੇਮ ਪਾਲ ਵੱਲੋਂ ਮੁਫ਼ਤ ਕਾਨੂੰਨੀ ਸੇਵਾਵਾਂ ਬਾਰੇ ਜਾਣਕਾਰੀ ਦਿੱਤੀ ਗਈ। ਸੈਮੀਨਾਰ ਦੇ ਮੁੱਖ ਬੁਲਾਰੇ ਐਡਵੋਕੇਟ ਹਰਿੰਦਰ ਲਾਲੀ, ਮੁਖੀ, ਕਾਨੂੰਨ ਵਿਭਾਗ ਤਰਕਸ਼ੀਲ ਸੁਸਾਇਟੀ ਪੰਜਾਬ ਨੇ ਬੜੇ ਸੌਖੇ ਅਤੇ ਸਮਝ ਆਉਣ ਵਾਲੇ ਤਰੀਕੇ ਨਾਲ ਮਾਨਸਿਕ ਸਿਹਤ ਕਾਨੂੰਨ 1987 ਬਾਰੇ ਭਰਪੂਰ ਜ਼ਾਣਕਾਰੀ ਦਿੱਤੀ ਜਿਸ ਨੂੰ ਕਾਲਿਜ ਦੇ ਸਾਰੇ ਵਿਦਿਆਰਥੀਆਂ ਅਤੇ ਸਟਾਫ਼ ਮੈਂਬਰਾਂ ਨੇ ਵੀ ਬਹੁਤ ਧਿਆਨ ਨਾਲ ਸੁਣਿਆ। ਇਸ ਸੈਮੀਨਾਰ ਵਿੱਚ ਡਾ.ਜਸਪਾਲ ਕੌਰ ਐੱਸ.ਐੱਮ.ਓ. ਮੂਣਕ, ਅਰਪਿੰਦਰ ਸਿੰਘ ਸਿੱਧੂ ਵਕੀਲ, ਸੁਨੀਲ ਬਾਂਸਲ, ਕਾਕਾ ਸਿੰਘ ਥਿੰਦ, ਰਵਿੰਦਰ ਗਰਗ, ਵਕੀਲ ਸਾਹਿਬਾਨ ਆਦਿ ਨੇ ਵਿਸ਼ੇਸ਼ ਤੌਰ ਤੇ ਸ਼ਿਰਕਤ ਕੀਤੀ। ਸਟੇਜ ਦਾ ਸੰਚਾਲਨ ਲੈਕਚਰਾਰ ਗੁਰਚਰਨ ਸਿੰਘ ਸੰਧੂ ਬਾਖੂਬੀ ਕੀਤਾ।

**ਹਰਿੰਦਰ ਲਾਲੀ, ਐਡਵੋਕੇਟ, ਸੁਨਾਮ।**

**ਜ਼ੋਨ ਚੰਡੀਗੜ੍ਹ :** ਮਿਤੀ 13-11-07 ਨੂੰ ਪੂਰੇ ਪੰਜਾਬ ਵਿੱਚ ਸਾਰੇ ਐੱਸ.ਡੀ.ਐੱਮ.ਸਾਹਿਬਾਨਾਂ ਨੂੰ ਮੰਗ ਪੱਤਰ ਦਿੱਤੇ ਗਏ। ਇਸ ਸਿਲਸਿਲੇ ਵਜੋਂ ਜ਼ੋਨ ਚੰਡੀਗੜ੍ਹ ਦੇ ਐਗਜ਼ੈਕਟਿਵ ਮੈਂਬਰ ਜਗਤਰਨ ਖ਼ੰਟ ਅਤੇ ਸੰਦੀਪ ਸਿੰਘ ਬੱਸੀ ਪਠਾਣਾਂ ਨੇ ਇਕਾਈਆਂ ਦੇ ਮੈਂਬਰਾਂ ਨੂੰ ਨਾਲ ਲੈ ਕੇ ਐੱਸ.ਡੀ.ਐੱਮ. ਚਮਕੌਰ ਸਾਹਿਬ, ਬੱਸੀ ਪਠਾਣਾ, ਅਮਲੋਹ ਤੇ ਫ਼ਤਹਿਗੜ੍ਹ ਸਾਹਿਬ ਤੇ ਖ਼ਮਾਣੋਂ ਵਿਖੇ ਐੱਸ.ਡੀ.ਐੱਮ. ਸਾਹਿਬਾਨਾਂ ਨੂੰ ਮੰਗ ਪੱਤਰ ਦਿੱਤੇ। ਹੋਰਨਾਂ ਤੋਂ ਇਲਾਵਾ ਮੰਗ ਪੱਤਰ ਦੇਣ ਗਈ ਟੀਮ ਵਿੱਚ ਡਾ.ਓਮ ਪ੍ਰਕਾਸ਼ ਕੋਟਲੀ, ਕਰਮਜੀਤ ਕਾਈਨੌਰ, ਦਿਲਬਾਗ ਸਿੰਘ ਮਕੜੋਨਾ, ਚਰਨਜੀਤ ਲੁਹਾਰੀ, ਅਮਨਦੀਪ ਡੂਮਛੇੜੀ, ਮੰਡੀ ਗੋਬਿੰਦਗੜ੍ਹ ਇਕਾਈ ਤੋਂ ਬਲਵੀਰ ਸਿੰਘ, ਜਰਨੈਲ ਸਿੰਘ, ਲਖਵੀਰ ਸਿੰਘ, ਸਰਹਿੰਦ ਇਕਾਈ ਤੋਂ ਡਾ.ਦੀਦਾਰ, ਗੁਰਸੇਵਕ ਸਾਨੀਪੁਰ, ਬੱਸੀ ਪਠਾਣਾ ਤੋਂ ਅਮ੍ਰਿਤਪਾਲ ਤੇ ਉੱਚਾ ਪਿੰਡ ਖੰਟ ਤੋਂ ਜਸਵੀਰ ਉੱਚਾ ਪਿੰਡ ਵੀ ਸ਼ਾਮਲ ਸਨ।

**ਜਗਤਰਨ ਖ਼ੰਟ**

**ਇਕਾਈ ਮੋਰਿੰਡਾ/ਰੋਪੜ :** ਇਹਨਾਂ ਦੋਹਾਂ ਇਕਾਈਆਂ ਵੱਲੋਂ ਸਾਂਝੇ ਤੌਰ ਤੇ ਕੁਰਾਲੀ ਨੇੜਲੇ ਪਿੰਡ ਚਕੌਲੀ ਵਿਖੇ ਨੁੱਕੜ ਪ੍ਰੋਗਰਾਮ ਕੀਤਾ ਗਿਆ ਜਿਸ ਵਿੱਚ ਅਸ਼ੋਕ ਕੁਮਾਰ ਰੋਪੜ, ਖ਼ਮਿੰਦਰ ਸਿੰਘਪੁਰਾ, ਬਲਦੇਵ ਜਲਾਲ ਤੇ ਜਗਤਰਨ ਖ਼ੰਟ ਨੇ ਇਕੱਤਰ ਲੋਕਾਂ ਨੂੰ ਸੰਬੋਧਨ ਕਰਦਿਆਂ ਆਖਿਆ ਕਿ ਅੱਜ ਦੇ ਦੌਰ ਵਿੱਚ ਜਦ ਸਿਆਸਤਦਾਨ ਅੰਧ ਵਿਸ਼ਵਾਸ ਫੈਲਾਉਣ ਵਾਲੇ ਸ਼ੈਤਾਨ ਲੋਕਾਂ ਖਿਲਾਫ਼ ਕਾਰਵਾਈ ਕਰਨ ਦੀ ਬਜਾਏ ਆਪਣੇ ਵੋਟ ਬੈਂਕ ਨੂੰ ਮਜਬੂਤ ਕਰਨ ਲਈ ਉਹਨਾਂ ਦੇ ਡੇਰਿਆਂ ਤੇ ਗੇੜੇ ਮਾਰਨ ਲੱਗੇ ਹਨ ਤਾਂ ਅਜਿਹੇ ਸਮੇਂ ਵਿੱਚ ਭੋਲੀ ਭਾਲੀ ਜਨਤਾ



ਨੂੰ ਜਾਗਰੂਕ ਕਰਨ ਦੀ ਲੋੜ ਹੋਰ ਵੀ ਵਧ ਗਈ ਹੈ। ਇਸ ਨੁੱਕੜ ਪ੍ਰੋਗਰਾਮ ਵਿੱਚ ਜਗਤਰਨ ਖ਼ੰਟ ਤੇ ਕਮਲ ਸੁਹਾਵੀ ਵੱਲੋਂ ਜਾਦੂ ਦੇ ਖ਼ੇਲ ਵਿਖਾਏ ਗਏ ਤੇ ਲੋਕਾਂ ਨੂੰ ਭਰਮ ਭੁਲੇਖਿਆਂ ਤੋਂ ਦੂਰ ਰਹਿਣ ਦਾ ਸੁਨੇਹਾ ਦਿੱਤਾ ਗਿਆ। ਪ੍ਰੋਗਰਾਮ ਦੀ ਸਫਲਤਾ ਲਈ ਸਰਹਿੰਦ ਇਕਾਈ ਦੇ ਮੁਖੀ ਡਾ.ਰਵਿੰਦਰ ਰਾਣਾ, ਗੁਰਤੇਗ ਬਹਾਦਰ ਸਪੋਰਟਸ ਕਲੱਬ ਰਕੌਲੀ ਦੇ ਮੈਂਬਰ ਸੁਖਵਿੰਦਰ ਸਿੱਧੂ, ਬਲਵਿੰਦਰ, ਰਵਿੰਦਰ, ਜਰਨੈਲ ਸਿੰਘ, ਗੁਰਿੰਦਰ ਸਿੰਘ ਤੇ ਜਸਵੀਰ ਸਿੰਘ ਨੇ ਵੀ ਭਰਵਾਂ ਸਹਿਯੋਗ ਦਿੱਤਾ। ਦੋਹਾਂ ਇਕਾਈਆਂ ਵੱਲੋਂ ਸਾਂਝੇ ਤੌਰ ਤੇ ਪਿੰਡ ਲੋਹਾਰੀ ਕਲਾਂ ਤੇ ਭੁੱਚੀ ਵਿਖੇ ਵੀ ਨੁੱਕੜ ਪ੍ਰੋਗਰਾਮ ਪੇਸ਼ ਕੀਤੇ ਗਏ ਜਿਨ੍ਹਾਂ ਵਿੱਚ ਬਲਦੇਵ ਜਲਾਲ ਸਰਹਿੰਦ, ਸੰਦੀਪ ਸਿੰਘ ਬੱਸੀ ਪਠਾਣਾ, ਗੁਰਸੇਵਕ ਸਾਨੀਪੁਰ, ਹਰਜਿੰਦਰ ਮੰਗੂ ਆਦਿ ਤਰਕਸ਼ੀਲ ਵਰਕਰਾਂ ਨੇ ਭਰਵਾਂ ਸਹਿਯੋਗ ਦਿੱਤਾ।

**ਖ਼ਮਿੰਦਰ ਸਿੰਘਪੁਰਾ**

**ਮਾਝਾ ਜ਼ੋਨ : ਸਿਖਲਾਈ ਵਰਕਸ਼ਾਪ :**

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਮਾਝਾ ਜ਼ੋਨ ਵੱਲੋਂ ਗੁਰਦਾਸਪੁਰ ਇਕਾਈ ਦੇ ਸਹਿਯੋਗ ਨਾਲ 10 ਨਵੰਬਰ ਨੂੰ ਅੰਬੇਦਕਰ ਭਵਨ ਗੁਰਦਾਸਪੁਰ ਵਿਖੇ 'ਤਰਕਸ਼ੀਲ ਮੈਂਬਰਾਂ ਵਿੱਚ ਸਮਰਪਿਤ ਭਾਵਨਾ ਦੇ ਵਿਕਾਸ' ਵਿਸ਼ੇ ਤੇ ਇੱਕ ਸਿਖਲਾਈ ਵਰਕਸ਼ਾਪ ਲਗਾਈ ਗਈ ਜਿਸ ਵਿੱਚ ਸੁਸਾਇਟੀ ਦੇ ਸੂਬਾਈ ਜਥੇਬੰਦਕ ਮੁਖ਼ੀ ਰਾਜਿੰਦਰ ਭਦੌੜ ਨੇ ਮੁੱਖ਼ ਬੁਲਾਰੇ ਵਜੋਂ ਆਪਣੇ ਵਿਚਾਰ ਪੇਸ਼ ਕੀਤੇ। ਉਹਨਾਂ ਕਿਹਾ ਕਿ ਮੌਜੂਦਾ ਰਾਜ ਪ੍ਰਬੰਧ ਲੋਕ ਵਿਰੋਧੀ ਹੈ ਪਰ ਆਮ ਆਦਮੀ ਨੂੰ ਇਸ ਤੱਥ ਦਾ ਪਤਾ ਨਹੀਂ ਲੱਗਣ ਦਿੱਤਾ ਜਾ ਰਿਹਾ ਬਲਕਿ ਰਾਜ ਕਰਨ ਵਾਲੇ ਲੋਕ ਇਸ ਪ੍ਰਬੰਧ ਨੂੰ ਲੋਕ ਪੱਖ਼ੀ ਦਰਸਾਉਣ ਵਿੱਚ ਜੁਟੇ ਹੋਏ ਹਨ ਭਾਵੇਂ ਤਰਕਸ਼ੀਲ ਕਾਰਕੁੰਨ ਆਪਣੇ ਤੌਰ ਤੇ ਸਮਾਜ ਨੂੰ ਚੰਗਾ ਬਣਾਉਣ ਲਈ ਯਤਨਸ਼ੀਲ ਹਨ. ਪ੍ਰੰਤੂ ਉਹ ਆਪਣੀਆਂ ਪਰਿਵਾਰਕ ਤੇ ਆਰਥਿਕ ਮਜਬੂਰੀਆਂ ਕਾਰਣ ਸੁਤੇ ਸਿਧ ਹੀ ਇਸ ਪੂੰਜੀਵਾਦੀ ਪ੍ਰਬੰਧ ਨੂੰ ਅਚੇਤ ਰੂਪ ਵਿੱਚ ਅਪਣਾਈ ਜਾ ਰਹੇ ਹਨ। ਉਹਨਾਂ ਕਿਹਾ ਕਿ ਸਮਰਪਿਤ ਭਾਵਨਾ ਦੀ ਘਾਟ ਦਾ ਮੁੱਖ਼ ਕਾਰਣ ਮੈਂਬਰਾਂ ਵੱਲੋਂ ਤਰਕਸ਼ੀਲ ਸਰਗਰਮੀਆਂ ਨਾਲੋਂ ਨਿੱਜੀ ਜੀਵਨ ਨੂੰ ਵੱਧ ਤਰਜੀਹ ਦੇਣਾ ਹੈ। ਤਰਕਸ਼ੀਲ ਕਾਰਕੁੰਨਾਂ ਨੇ ਪਿਛਲੇ ਦੋ ਦਹਾਕਿਆਂ ਤੋਂ ਅਜਿਹੇ ਸਾਰੇ ਅੜਿੱਕਿਆਂ ਨੂੰ ਖ਼ਤਮ ਕਰਕੇ ਸਮਾਜ ਦੇ ਇੱਕ ਵੱਡੇ ਹਿੱਸੇ ਦੀ ਸੋਚ ਨੂੰ ਵਿਗਿਆਨਕ ਬਣਾਉਣ ਵਿੱਚ ਪ੍ਰਭਾਵਸ਼ਾਲੀ ਭੂਮਿਕਾ ਨਿਭਾਈ ਹੈ। ਉਹਨਾਂ ਤਰਕਸ਼ੀਲ ਵਿਚਾਰਧਾਰਾ ਦੇ ਪਸਾਰ ਦੀ ਲੋੜ ਤੇ ਜ਼ੋਰ ਦਿੱਤਾ। ਇਸ ਵਿਚਾਰ ਚਰਚਾ ਵਿੱਚ ਭਾਗ ਲੈਂਦੇ ਹੋਏ ਅੰਮ੍ਰਿਤਸਰ ਇਕਾਈ ਦੇ ਆਗੂ ਗੁਰਜਿੰਦਰ ਸਿੰਘ ਨੇ ਕਿਹਾ ਕਿ ਤਰਕਸ਼ੀਲ ਲਹਿਰ ਦੇ ਵਿਕਾਸ ਲਈ ਸਾਨੂੰ ਵਿੱਦਿਅਕ ਅਦਾਰਿਆਂ ਤੱਕ ਪਹੁੰਚ ਕਰਨੀ ਚਾਹੀਦੀ ਹੈ। ਖਿਲਚੀਆਂ ਇਕਾਈ ਦੇ ਲਖਵਿੰਦਰ ਸਿੰਘ ਨੇ ਕਿਹਾ ਕਿ ਸਾਡੇ ਆਲੇ ਦੁਆਲੇ ਦਾ ਸਮੁੱਚਾ ਮਾਹੌਲ ਗੈਰ ਵਿਗਿਆਨਕ ਹੈ ਜਿਹੜਾ ਸਮਰਪਿਤ ਭਾਵਨਾ ਦੇ ਵਿਕਾਸ ਵਿੱਚ ਅੜਿੱਕਾ ਬਣਦਾ ਹੈ। ਗੋਪਾਲਪੁਰਾ ਮੱਝਵਿੰਡ ਇਕਾਈ ਦੇ ਜੋਗਿੰਦਰ ਗੋਪਾਲਪੁਰਾ ਨੇ ਕਿਹਾ ਕਿ ਮੈਂਬਰਾਂ ਵਿੱਚ ਸਿਆਸੀ ਜਾਗਰੂਕਤਾ ਦੀ ਘਾਟ ਹੈ। ਚਰਚਾ ਵਿੱਚ ਹੋਰਨਾਂ ਤੋਂ ਇਲਾਵਾ ਨੌਸ਼ਹਿਰਾ ਮੱਝਾ ਸਿੰਘ ਦੇ ਸਤਨਾਮ ਕਿਰਤੀ, ਧਾਰੀਵਾਲ ਭੋਜਾਂ ਦੇ ਗੁਰਨਾਮ ਸਿੰਘ, ਕਲਾਨੌਰ ਦੇ ਗੁਰਮੀਤ ਸਿੰਘ, ਗਾਗੋ ਮਾਹਲ ਦੇ ਅਮਨ ਰਣਜੀਤ ਤੇ ਤ੍ਰਲੋਚਨ ਸਿੰਘ ਗੁਰਦਾਸਪੁਰ ਨੇ ਵੀ ਆਪਣੇ ਵਿਚਾਰ ਰੱਖੇ ਤੇ ਲਹਿਰ ਦੇ ਵਿਕਾਸ ਲਈ ਸੁਝਾਅ ਦਿੱਤੇ। ਮੈਗਜ਼ੀਨ ਵਿਭਾਗ ਦੇ ਜ਼ੋਨ ਮੁਖ਼ੀ ਅਮਰਜੀਤ ਬਾਈ ਤੇ ਮਸ਼ਵਰਾ ਕੇਂਦਰ ਦੇ ਮੁਖੀ ਪਰਮਜੀਤ ਖਿਲਚੀਆਂ ਨੇ ਤਰਕਸ਼ੀਲ ਮੈਂਬਰਾਂ ਦੇ ਅਧਿਐਨ ਦੀ ਰੁਚੀ ਵਿਕਸਿਤ ਕਰਨ ਦੀ ਲੋੜ ਤੇ ਜ਼ੋਰ ਦਿੱਤਾ। ਵਿਚਾਰ ਚਰਚਾ ਦੇ ਅੰਤ ਵਿੱਚ ਜ਼ੋਨ ਦੇ ਜਥੇਬੰਦਕ ਮੁਖ਼ੀ ਸੁਮੀਤ ਸਿੰਘ ਨੇ ਚਰਚਾ ਨੂੰ ਸਮੇਟਦਿਆਂ ਅੰਧਵਿਸ਼ਵਾਸਾਂ ਦੇ ਖ਼ਾਤਮੇ ਤੇ ਚੰਗੇ ਸਮਾਜ ਦੀ ਸਿਰਜਣਾ ਲਈ ਕੀਤੇ ਜਾ ਰਹੇ ਸੰਘਰਸ਼ ਤੇ ਸਾਬਤ ਕਦਮੀਂ ਤੁਰਨ ਦੀ ਲੋੜ ਤੇ ਜ਼ੋਰ ਦਿੱਤਾ। ਚਰਚਾ ਵਿੱਚ ਜਗਮਨਜੀਤ ਸਿੰਘ ਗਾਗੋ ਮਾਹਲ, ਕੁਲਦੀਪ ਸਿੰਘ ਮਹਿਤਾ ਇਕਾਈ, ਸਰਬਜੀਤ ਸਿੰਘ, ਕਪਤਾਨ ਸਿੰਘ ਮਾਨਾਂਵਾਲਾ ਇਕਾਈ, ਇੰਦਰਜੀਤ ਕਲਾਨੌਰ, ਰਾਜੇਸ਼ ਕੁਮਾਰ, ਜਸਬੀਰ ਫਾਜ਼ਲਪੁਰਾ, ਮੁਖ਼ਤਿਆਰ ਸਿੰਘ ਗੋਪਾਲਪੁਰਾ, ਸੁੱਚਾ ਸਿੰਘ ਗੁਰਦਾਸਪੁਰ, ਤ੍ਰਲੋਕ ਚੰਦ, ਚਮਨ ਲਾਲ, ਸੇਵਾ ਸਿੰਘ ਜਾਦੂਗਰ, ਸੁੱਚਾ ਸਿੰਘ ਪਸਨਾਵਾਲ, ਜਸਵਿੰਦਰ ਮਲਕਪੁਰ ਆਦਿ ਮੈਂਬਰ ਵੀ ਸ਼ਾਮਲ ਸਨ।

**ਸੁਮੀਤ ਸਿੰਘ**

**ਮੰਗ ਪੱਤਰ :** ਮਾਝਾ ਜ਼ੋਨ ਵੱਲੋਂ 13 ਨਵੰਬਰ ਨੂੰ ਅੰਧ ਵਿਸ਼ਵਾਸ ਵਿਰੋਧੀ ਕਾਨੂੰਨ ਲਾਗੂ ਕਰਵਾਉਣ ਸਬੰਧੀ ਤਹਿਸੀਲ ਪੱਧਰ ਤੇ ਉੱਪ ਮੰਡਲ ਮੈਜਿਸਟ੍ਰੇਟਾਂ ਨੂੰ ਮੰਗ ਪੱਤਰ ਦਿੱਤੇ ਗਏ ਜਿਨ੍ਹਾਂ ਤੇ ਸਮਾਜ ਦੇ ਵੱਖ ਵੱਖ ਵਰਗਾਂ ਦੇ ਨਾਗਰਿਕਾਂ ਦੇ ਦਸਤਖ਼ਤ ਕਰਵਾਏ ਗਏ।

**ਅੰਮ੍ਰਿਤਸਰ :** ਅੰਮ੍ਰਿਤਸਰ, ਗੁਪਾਲਪੁਰਾ ਮੱਝਵਿੰਡ ਤੇ ਮਾਨਾਂਵਾਲਾ ਇਕਾਈਆਂ ਦੇ ਆਗੂਆਂ ਤੇ ਮੈਂਬਰਾਂ ਸੁਮੀਤ ਸਿੰਘ, ਗੁਰਜਿੰਦਰ ਮਾਹਲ, ਜੋਗਿੰਦਰ ਗੁਪਾਲਪੁਰਾ, ਮੁਖਤਿਆਰ ਗੁਪਾਲਪੁਰਾ, ਕਪਤਾਨ ਸਿੰਘ, ਬੀ.ਐੱਮ. ਸਿੰਘ ਤੇ ਨਵਤੇਜ ਸਿੰਘ ਵੱਲੋਂ ਅੰਮ੍ਰਿਤਸਰ ਦੇ ਉੱਪ ਮੰਡਲ ਮੈਜਿਸਟ੍ਰੇਟ ਤੇ ਸਹਾਇਕ ਡਿਪਟੀ ਕਮਿਸ਼ਨਰ ਨੂੰ ਮੰਗ ਪੱਤਰ ਦਿੱਤੇ ਗਏ।

**ਅਜਨਾਲਾ :** ਗਾਗੋ ਮਾਹਲ ਇਕਾਈ ਦੇ ਆਗੂਆਂ ਅਮਨ ਰਣਜੀਤ, ਜਗਮਨਜੀਤ ਸਿੰਘ ਤੇ ਹੋਰ ਮੈਂਬਰਾਂ ਵੱਲੋਂ ਅਜਨਾਲਾ ਦੇ ਉੱਪ ਮੰਡਲ ਮੈਜਿਸਟ੍ਰੇਟ ਨੂੰ ਮੰਗ ਪੱਤਰ ਦਿੱਤਾ ਗਿਆ।

**ਬਾਬਾ ਬਕਾਲਾ :** ਖਿਲਚੀਆਂ, ਜੰਡਿਆਲਾ ਤੇ ਮਹਿਤਾ ਇਕਾਈਆਂ ਦੇ ਆਗੂਆਂ ਪਰਮਜੀਤ ਖਿਲਚੀਆਂ, ਅਮੋਲਕ ਸਿੰਘ, ਜਸਬੀਰ ਫਾਜ਼ਲਪੁਰਾ, ਲਖਵਿੰਦਰ ਰਈਆ, ਸਤਨਾਮ ਜੰਡਿਆਲਾ, ਸਰਬਜੀਤ ਸਿੰਘ ਤੇ ਕੁਲਦੀਪ ਸਿੰਘ ਵੱਲੋਂ ਬਾਬਾ ਬਕਾਲਾ ਦੇ ਉੱਪ ਮੰਡਲ ਮੈਜਿਸਟ੍ਰੇਟ ਨੂੰ ਮੰਗ ਪੱਤਰ ਸੌਂਪਿਆ ਗਿਆ।

**ਤਰਨਤਾਰਨ :** ਤਰਨਤਾਰਨ ਇਕਾਈ ਵੱਲੋਂ ਨਰਿੰਦਰ ਸ਼ੇਖਚੱਕ, ਰਾਜਵੰਤ ਸਿੰਘ, ਸੰਜੀਵ ਬਾਗੜੀਆਂ ਅਤੇ ਲਾਲੂ ਘੁੰਮਣ ਆਦਿ ਆਗੂਆਂ ਵੱਲੋਂ ਤਰਨਤਾਰਨ ਦੇ ਉੱਪ ਮੰਡਲ ਮੈਜਿਸਟ੍ਰੇਟ ਨੂੰ ਅੰਧ ਵਿਸ਼ਵਾਸਾਂ ਦੇ ਖਾਤਮੇ ਲਈ ਮੰਗ ਪੱਤਰ ਦਿੱਤਾ।

**ਇਕਾਈ ਖਰੜ :**

**ਨੁੱਕੜ ਨਾਟਕ :** ਇਸ ਇਕਾਈ ਵੱਲੋਂ ਸ਼ਹੀਦ ਭਗਤ ਦੀ ਜਨਮ ਸ਼ਤਾਬਦੀ ਨੂੰ ਸਮਰਪਿਤ ਨੁੱਕੜ ਨਾਟਕ ਪਿੰਡ ਨਵਾਂ ਸ਼ਹਿਰ ਬਢਾਲਾ ਵਿਖੇ ਕਰਵਾਇਆ ਗਿਆ। ਗਦਰੀ ਸ਼ਹੀਦ ਕਾਂਸ਼ੀ ਰਾਮ ਨਾਟਕ ਮੰਡਲੀ ਮੜੌਲੀ ਕਲਾ ਦੀ ਨਾਟਕ ਟੀਮ ਵੱਲੋਂ 'ਬੁੱਤ ਜਾਗ ਪਿਆ' ਤੇ 'ਟੋਆ'

ਨਾਟਕਾਂ ਦਾ ਸਫਲ ਮੰਚਨ ਕੀਤਾ ਗਿਆ। ਨਾਟਕਾਂ ਵਿੱਚ ਤੇਜਿੰਦਰ, ਰਮਨ, ਜਸਵਿੰਦਰ, ਅਮਨ ਤੇ ਰਣਬੀਰ ਆਦਿ ਕਲਾਕਾਰਾਂ ਨੇ ਯਾਦਗਾਰੀ ਰੋਲ ਅਦਾ ਕੀਤੇ। ਤਰਕਸ਼ੀਲ ਆਗੂ ਗੁਰਮੀਤ ਖਰੜ ਨੇ ਆਪਣੀ ਤਕਰੀਰ ਰਾਹੀਂ ਲੋਕਾਂ ਨੂੰ ਸ਼ਹੀਦ ਭਗਤ ਸਿੰਘ ਦੀ ਸੋਚ ਤੇ ਪਹਿਰਾ ਦੇਣ ਦਾ ਸੱਦਾ ਦਿੱਤਾ। ਮੰਚ ਸੰਚਾਲਨ ਦੀ ਜ਼ਿੰਮੇਵਾਰੀ ਡਾ.ਰਾਣਾ ਨੇ ਨਿਭਾਈ। ਪੁਸਤਕਾਂ ਦੀ ਸਟਾਲ ਤੇ ਜਸਪਾਲ ਬਢਾਲਾ ਤੇ ਗਿੰਨੀ ਬਢਾਲਾ ਨੇ ਡਿਊਟੀ ਦਿੱਤੀ।

**ਮੇਲਾ ਸਿੰਬਲ ਮਾਜਰਾ :** ਖਰੜ ਇਕਾਈ ਦੇ ਸਹਿਯੋਗ ਨਾਲ ਗਰਾਮ ਸੁਧਾਰ ਸਭਾ ਸਿੰਬਲ ਮਾਜਰਾ ਵੱਲੋਂ ਜਨਮ ਸ਼ਤਾਬਦੀ ਨੂੰ ਸਮਰਪਿਤ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ ਜਿਸ ਵਿੱਚ ਵੱਡੀ ਗਿਣਤੀ ਵਿੱਚ ਲੋਕਾਂ ਨੇ ਸ਼ਮੂਲੀਅਤ ਕੀਤੀ ਤੇ ਖਰੜ ਹਲਕੇ ਦੇ ਵਿਧਾਇਕ ਬਲਵੀਰ ਸਿੰਘ ਸਿੱਧੂ ਮੁੱਖ ਮਹਿਮਾਨ ਵਜੋਂ ਸ਼ਾਮਲ ਹੋਏ। ਚੇਤਨਾ ਕਲਾ ਮੰਚ ਚਮਕੌਰ ਸਾਹਿਬ ਦੀ ਨਾਟਕ ਟੀਮ ਵੱਲੋਂ ਗੁਰਪ੍ਰੀਤ ਕੌਰ ਦੀ ਨਿਰਦੇਸ਼ਨਾ ਹੇਠ 'ਛਿਪਣ ਤੋਂ ਪਹਿਲਾਂ' ਤੇ 'ਪੰਡਤ ਬਲਾਕੀ ਰਾਮ' ਨਾਟਕ ਪੇਸ਼ ਕੀਤੇ ਗਏ। ਮੇਲੇ 'ਚ ਪੇਸ਼ ਕੀਤੀਆਂ ਗਈਆਂ ਕੋਰੀਓਗ੍ਰਾਫੀਆਂ ਨੇ ਲੋਕਾਂ ਦਾ ਮਨ ਮੋਹ ਲਿਆ। ਚੰਡੀਗੜ੍ਹ ਜ਼ੋਨ ਦੇ ਆਗੂ ਜਰਨੈਲ ਕ੍ਰਾਂਤੀ ਨੇ ਆਪਣੀ ਤਕਰੀਰ ਰਾਹੀਂ ਲੋਕਾਂ ਨੂੰ ਤਰਕਸ਼ੀਲ ਵਿਚਾਰਧਾਰਾ ਨਾਲ ਜੁੜਨ ਲਈ ਪ੍ਰੇਰਿਆ ਤੇ ਸ਼ਹੀਦ ਭਗਤ ਸਿੰਘ ਦੇ ਵਿਚਾਰਾਂ ਤੇ ਰੌਸ਼ਨੀ ਪਾਈ। ਗੁਰਮੀਤ ਖਰੜ ਨੇ ਜਾਦੂ ਦੇ ਟ੍ਰਿੱਕ ਪੇਸ਼ ਕੀਤੇ। ਲੱਕੀ ਸਰਕੁੱਲਾਪੁਰੀ ਨੇ ਕਵਿਤਾਵਾਂ ਨਾਲ ਆਪਣੀ ਹਾਜ਼ਰੀ ਲਗਵਾਂਈ ਜਦਕਿ ਮੜ੍ਹੌਲੀ ਕਲਾਂ ਦੀ ਨਾਟਕ ਟੀਮ ਵੱਲੋਂ ਇਨਕਲਾਬੀ ਗੀਤ ਪੇਸ਼ ਕੀਤੇ ਗਏ। ਮੇਲੇ ਦੀ ਸਫਲਤਾ ਲਈ ਸੁਧਾਰ ਸਭਾ ਦੇ ਮੈਂਬਰਾਂ ਸੁਰਿੰਦਰ ਤੇ ਜਗਵਿੰਦਰ ਨੇ ਭਰਵਾਂ ਸਹਿਯੋਗ ਦਿੱਤਾ ਅਤੇ ਮੇਲੇ ਦੀ ਸਮਾਪਤੀ ਤੋਂ ਪਹਿਲਾਂ ਪ੍ਰਧਾਨ ਸਰਬਜੀਤ ਨੇ ਸਾਰਿਆਂ ਦਾ ਧੰਨਵਾਦ ਕੀਤਾ।

***ਕੁਲਵਿੰਦਰ ਮੜ੍ਹੌਲੀ***

ਇਕਾਈ ਰੋਪੜ :

**ਸੈਮੀਨਾਰ :** ਇਸ ਇਕਾਈ ਵੱਲੋਂ ਜਨਮ ਸ਼ਤਾਬਦੀ ਤੇ ਸਰਕਾਰੀ ਕਾਲਿਜ ਰੋਪੜ ਵਿਖੇ 'ਜੋਤਿਸ਼ ਝੂਠ ਬੋਲਦਾ ਹੈ' ਵਿਸ਼ੇ ਤੇ ਸੈਮੀਨਾਰ ਕਰਵਾਇਆ ਗਿਆ ਜਿਸ ਦਾ ਉਦਘਾਟਨ ਮਾਜਰੀ ਜੱਟਾਂ ਦੇ ਸਰਪੰਚ ਬਲਵੰਤ ਸਿੰਘ ਨੇ ਕੀਤਾ। ਸੈਮੀਨਾਰ ਵਿੱਚ ਸੁਰਜੀਤ ਦੌਧਰ ਮੁੱਖ ਬੁਲਾਰੇ ਵਜੋਂ ਸ਼ਾਮਲ ਹੋਏ। ਉਹਨਾਂ ਗ੍ਰਹਿਚਾਲ, ਰਾਸ਼ੀਆਂ ਤੇ ਜਨਮ ਕੁੰਡਲੀਆਂ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ। ਉਹਨਾਂ ਤੱਥਾਂ ਨਾਲ ਸਾਬਤ ਕੀਤਾ ਕਿ ਜੋਤਿਸ਼ ਝੂਠ ਤੇ ਆਧਾਰਿਤ ਹੈ। ਸੈਮੀਨਾਰ ਦੌਰਾਨ ਪੂਰਨ ਕਾਉਂਕੇ ਨੇ ਪਦਾਰਥਵਾਦ ਤੇ ਸਮਾਜਵਾਦ ਬਾਰੇ ਆਪਣੇ ਵਿਚਾਰ ਪੇਸ਼ ਕੀਤੇ। ਸੈਮੀਨਾਰ ਵਿੱਚ ਹੋਰਨਾਂ ਤੋਂ ਇਲਾਵਾ ਨੰਗਲ ਇਕਾਈ ਦੇ ਪ੍ਰਧਾਨ, ਅਮ੍ਰਿਤ ਲਾਲ, ਅਜੀਤ ਪ੍ਰਦੇਸੀ, ਖ਼ਮਿੰਦਰ ਸਿੰਘਪੁਰਾ, ਪਵਨ ਰੱਤੋਂ, ਅਮਰਨਾਥ ਮਾਜਰਾ, ਜਸਪਾਲ ਮਾਜਰੀ, ਅਸ਼ੋਕ ਕੁਮਾਰ ਜੇ.ਈ. ਤੇ ਮਾਸਟਰ ਪ੍ਰੀਤਮ ਕੁਮਾਰ ਵੀ ਹਾਜ਼ਰ ਸਨ। ਇਸ ਸੈਮੀਨਾਰ ਵਿੱਚ ਮੁੱਖ ਅਧਿਆਪਕਾ ਸ਼੍ਰੀਮਤੀ ਕ੍ਰਿਸ਼ਨਾ ਅਲੂਨਾ, ਮਾਸਟਰ ਸਤੀਸ਼, ਲੈਕਚਰਾਰ ਗੁਰਮੀਤ ਸਿੰਘ, ਸੁਰਜਨ ਸਿੰਘ ਵੀ ਅਚੇਚੇ ਰੂਪ ਵਿੱਚ ਸ਼ਾਮਲ ਹੋਏ। ਅੰਤ ਤੇ ਪ੍ਰੋ. ਸੁਰਿੰਦਰਪਾਲ ਸਿੰਘ ਨੇ ਸਾਰਿਆਂ ਦਾ ਧੰਨਵਾਦ ਕੀਤਾ।

**ਤਰਕਸ਼ੀਲ ਪ੍ਰੋਗਰਾਮ :** ਪਿੰਡ ਬਬਾਨੀ ਕਲਾਂ ਵਿਖੇ ਸ਼ਹੀਦ ਭਗਤ ਸਿੰਘ ਕਲੱਬ ਵੱਲੋਂ ਵਣ ਮਹਾਂ ਉਤਸਵ ਤੇ ਤਰਕਸ਼ੀਲ ਪ੍ਰੋਗਰਾਮ ਕਰਵਾਇਆ ਗਿਆ, ਜਿਸ ਦਾ ਉਦਘਾਟਨ ਕਰਨ ਲਈ ਰੋਪੜ ਦੇ ਏ.ਡੀ.ਸੀ. ਸ਼੍ਰੀ ਬੀ.ਪੁਰੂਸ਼ਾਰਥਾ ਵਿਸ਼ੇਸ਼ ਰੂਪ ਵਿੱਚ ਪਹੁੰਚੇ। ਉਹਨਾਂ ਆਪਣੀ ਤਕਰੀਰ ਰਾਹੀਂ ਲੋਕਾਂ ਨੂੰ ਰੁੱਖਾਂ ਦੇ ਮਹੱਤਵ ਬਾਰੇ ਦੱਸਦਿਆਂ ਰੁੱਖ ਲਗਾਉਣ ਲਈ ਪ੍ਰੇਰਿਤ ਕੀਤਾ। ਇਸ ਮੌਕੇ ਰਜਿੰਦਰ ਮਾਲਵਾ ਨੇ ਜਾਦੂ ਦੇ ਹੈਰਾਨ ਕਰ ਦੇਣ ਵਾਲੇ ਖੇਲ ਵਿਖਾਏ ਤੇ ਜਾਦੂ ਨਾਲ ਜੁੜੇ ਵਹਿਮਾਂ ਭਰਮਾਂ ਬਾਰੇ ਵੀ ਚਾਨਣਾ ਪਾਇਆ। ਕਲੱਬ ਵੱਲੋਂ ਤਰਕਸ਼ੀਲਾਂ ਦੇ ਸਮਾਜ ਦੇ ਭਲੇ ਲਈ ਕੀਤੇ ਜਾ ਰਹੇ ਅਜਿਹੇ ਯਤਨਾਂ ਦੀ ਭਰਪੂਰ ਪ੍ਰਸ਼ੰਸ਼ਾ ਕੀਤੀ।

**ਸਕੂਲ ਪ੍ਰੋਗਰਾਮ :** ਪਿੰਡ ਭਗਵੰਤ ਪੁਰ ਦੇ ਸਕੂਲ ਵਿਖੇ ਪ੍ਰੋਗਰਾਮ ਪੇਸ਼ ਕੀਤਾ ਗਿਆ ਜਿਸ ਵਿੱਚ ਪਵਨ ਰੱਤੋਂ, ਅਸ਼ੋਕ ਕੁਮਾਰ ਜੇ.ਈ., ਰਜਿੰਦਰ ਮਾਲਵਾ ਤੇ ਜਸਪਾਲ ਮਾਜਰੀ ਨੇ ਸ਼ਮੂਲੀਅਤ ਕੀਤੀ। ਪਵਨ ਰੱਤੋਂ ਨੇ ਵਹਿਮਾਂ ਭਰਮਾਂ ਤ੍ਹੇ ਅੰਧ ਵਿਸ਼ਵਾਸਾਂ ਬਾਰੇ ਆਪਣੇ ਵਿਚਾਰ ਪੇਸ਼ ਕੀਤੇ ਤੇ ਵਿਦਿਆਰਥੀਆਂ ਨੂੰ ਤਰਕਸ਼ੀਲ ਸੋਚ ਅਪਨਾਉਣ ਲਈ ਪ੍ਰੇਰਨਾ ਦਿੱਤੀ। ਜਸਪਾਲ ਮਾਂਜਰੀ ਤੇ ਰਜਿੰਦਰ ਮਾਲਵਾ ਨੇ ਜਾਦੂ ਦੇ ਖੇਲ ਵਿਖਾਏ। ਬੱਚਿਆਂ ਤੇ ਅਧਿਆਪਕਾਂ ਨੇ ਤਰਕਸ਼ੀਲ ਸਾਹਿਤ ਖਰੀਦਣ ਵਿੱਚ ਵੀ ਭਰਵੀਂ ਰੁਚੀ ਵਿਖਾਈ।

**ਮਾਸਟਰ ਪ੍ਰੀਤਮ ਕੁਮਾਰ**

**ਜ਼ੋਨ ਬਰਨਾਲਾ, ਇਕਾਈ ਸੰਗਰੂਰ :**

**ਸੈਮੀਨਾਰ :** ਇਕਾਈ ਵੱਲੋਂ ਗੁਰੂ ਨਾਨਕ ਸੀਨੀਅਰ ਸੇਕੰਡਰੀ ਸਕੂਲ ਵਿਖੇ ਬ੍ਰਹਿਮੰਡ ਦੀ ਉਤਪੱਤੀ ਤੇ ਵਿਚਾਰ ਗੋਸ਼ਟੀ ਕਰਵਾਈ ਗਈ। ਗੋਸ਼ਟੀ ਵਿੱਚ ਮੁੱਖ ਬੁਲਾਰੇ ਦੇ ਤੌਰ ਤੇ ਪਹੁੰਚੇ ਡਾ.ਅਵਤਾਰ ਸਿੰਘ ਢੀਂਡਸਾ ਨੇ ਬ੍ਰਹਿਮੰਡ, ਧਰਤੀ ਤੇ ਜੀਵ ਦੀ ਉਤਪੱਤੀ ਬਾਰੇ ਵਿਸਥਾਰ ਨਾਲ ਚਾਨਣਾ ਪਾਇਆ। ਉਹਨਾਂ ਕਿਹਾ ਕਿ ਪਿਛਲੇ ਸੌ ਸਾਲ ਵਿੱਚ 1700 ਪਰਜਾਤੀਆਂ ਧਰਤੀ ਤੋਂ ਅਲੋਪ ਹੋ ਚੁੱਕੀਆਂ ਹਨ ਇਸ ਲਈ ਸਾਨੂੰ ਧਰਤੀ ਨੂੰ ਵਿਨਾਸ਼ ਤੋਂ ਬਚਾਉਣ ਲਈ ਜਾਗਰੂਕ ਹੋਣ ਦੇ ਨਾਲ ਨਾਲ ਪ੍ਰਦੂਸ਼ਣ ਘਟਾਉਣ ਵਿੱਚ ਯੋਗਦਾਨ ਪਾਉਣਾ ਚਾਹੀਦਾ ਹੈ। ਉਹਨਾਂ ਆਖਿਆ ਕਿ ਵੱਡੇ ਧਮਾਕੇ ਤੋਂ ਪਹਿਲਾਂ ਮਾਦੇ ਦਾ ਮੁਢਲਾ ਰੂਪ ਕੁਆਰਕ ਤੇ ਇਲੈੱਕਟ੍ਰਾਨ ਆਦਿ ਗੁਰੂਤਾ ਬਲ ਕਾਰਣ ਇਕੱਠੇ ਸਨ ਪ੍ਰੰਤੂ ਐਂਟੀਗੁਰੂਤਾ ਬਲ ਕਾਰਣ ਵੱਡਾ ਧਮਾਕਾ ਹੋਇਆ। ਫਿਰ ਗਲੈਕਸੀਆਂ ਬਣੀਆਂ ਤੇ ਗਲੈਕਸੀਆਂ ਵਿੱਚ ਤਾਰੇ ਤੇ ਫਿਰ ਹੋਂਦ ਵਿੱਚ ਆਏ ਤਾਰਿਆਂ ਦੇਂ ਪਰਿਵਾਰ। ਫਿਰ ਸਵਾਲ ਜਵਾਬ ਸੈਸ਼ਨ ਵਿੱਚ ਉੱਘੇ ਚਿੰਤਕ ਡਾ.ਤੇਜਵੰਤ ਸਿੰਘ ਮਾਨ ਤੇ ਪ੍ਰਸਿੱਧ ਕਾਲਮ ਨਵੀਸ ਕਰਮ ਬਰਸਟ ਨੇ ਆਪਣੇ ਵਿਚਾਰ ਪੇਸ਼ ਕੀਤੇ। ਇਸ ਸੈਸ਼ਨ ਵਿੱਚ ਹੋਰਨਾਂ ਤੋਂ ਇਲਾਵਾ ਵਰਿੰਦਰ ਕੁਮਾਰ, ਨਰਿੰਦਰ ਸਿੰਘ, ਚਮਕੌਰ ਸਿੰਘ, ਮੁਖਤਿਆਰ ਸਿੰਘ, ਪ੍ਰਹਿਲਾਦ ਸਿੰਘ, ਮਾਸਟਰ ਗੁਰਚਰਨ ਸਿੰਘ, ਇਕਬਾਲ ਸਿੰਘ, ਲੈਕਚਰਾਰ ਸੁਖਦੇਵ ਸਿੰਘ, ਮੇਵਾ ਸਿੰਘ, ਸ਼੍ਰੀਮਤੀ ਪਰਮਜੀਤ ਕੌਰ, ਸੁਨੀਤਾ ਰਾਣੀ, ਅਕਵਿੰਦਰ ਕੌਰ ਤੇ ਕਮਲਾ ਰਾਣੀ ਨੇ ਵੀ ਭਾਵ ਲਿਆ। ਸੈਮੀਨਾਰ ਵਿੱਚ ਸ਼ਮੂਲੀਅਤ ਤੇ ਸਹਿਯੋਗ ਦੇਣ ਲਈ ਇਕਾਈ ਪ੍ਰਧਾਨ ਮਾਸਟਰ ਪਰਮਵੇਦ ਨੇ ਸਭਨਾਂ ਦਾ ਧੰਨਵਾਦ ਕੀਤਾ।

**ਨਰਿੰਦਰ ਸਿੰਘ**



**ਜ਼ੋਨ ਬਰਨਾਲਾ :**

**ਇਕਾਈ ਦਿੜ੍ਹਬਾ : ਤਰਕਸ਼ੀਲ ਮੇਲਾ :** ਇਸ ਇਕਾਈ ਵੱਲੋਂ 18 ਨਵੰਬਰ ਨੂੰ ਸ਼ਹੀਦ ਭਗਤ ਸਿੰਘ ਦੀ ਜਨਮ ਸ਼ਤਾਬਦੀ ਨੂੰ ਸਮਰਪਿਤ ਦਿੜ੍ਹਬਾ ਦੀ ਅਨਾਜ ਮੰਡੀ ਵਿਖੇ ਵਿਸ਼ਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ। ਮੇਲੇ ਵਿੱਚ ਸੈਮੂਅਲ ਜੌਨ ਦੀ ਨਿਰਦੇਸ਼ਨਾ ਹੇਠ 'ਮਿੱਟੀ ਰੁਦਨ ਕਰੇ' ਤੇ 'ਬਾਲ ਭਗਵਾਨ' ਨਾਟਕ ਸਫਲਤਾ ਪੂਰਵਕ ਖੇਡੇ ਗਏ। ਕਮਲ ਪਬਲਿਕ ਸਕੂਲ ਵੱਲੋਂ ਸ਼ਹੀਦ ਭਗਤ ਸਿੰਘ ਦੇ ਜੀਵਨ ਨਾਲ ਸਬੰਧਤ ਕੋਰੀਓਗ੍ਰਾਫੀ ਪੇਸ਼ ਕੀਤੀ ਗਈ। ਸੁਸਾਇਟੀ ਦੇ ਸੂਬਾਈ ਜਥੇਬੰਦਕ ਮੁਖੀ ਰਾਜਿੰਦਰ ਭਦੌੜ ਨੇ ਆਪਣੀ ਤਕਰੀਰ ਰਾਹੀਂ ਲੋਕਾਂ ਨੂੰ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਿਆ। ਇਕਬਾਲ ਕੌਰ ਉਦਾਸੀ ਨੇ ਇਨਕਲਾਬੀ ਗੀਤ ਪੇਸ਼ ਕੀਤੇ ਜਦਕਿ ਗੁਰਧਿਆਨ ਰੋਗਲਾ ਨੇ ਜਾਦੂ ਦੇ ਟ੍ਰਿੱਕ ਪੇਸ਼ ਕੀਤੇ। ਮੇਲੇ ਦੀ ਸਫਲਤਾ ਲਈ ਹੋਰਨਾਂ ਤੋਂ ਇਲਾਵਾ ਹਰਿੰਦਰ ਲਾਲੀ, ਮਾਸਟਰ ਨਾਇਬ ਸਿੰਘ, ਮਨਪ੍ਰੀਤ ਰਾਣਾ, ਹਰਬੰਸ ਛਾਜਲੀ, ਅਸ਼ਵਨੀ ਪ੍ਰਿੰਸ, ਸੁਖਵਿੰਦਰ ਵਿਰਕ, ਸੁਖਵੀਰ ਘੁਮਾਣ, ਤਰਸੇਮ ਸਿੰਘ, ਹੈਪੀ ਸਿੰਘ, ਸਤਿਗੁਰੂ ਸਿੰਘ, ਗੁਰਪਿਆਰ ਸਿੰਘ, ਸੁਖਵੰਤ ਸਿੰਘ ਤੇ ਐੱਸ.ਡੀ.ਓ. ਵੀਰਭਾਨ ਸਿੰਘ ਨੇ ਵਿਸ਼ੇਸ਼ ਯੋਗਦਾਨ ਪਾਇਆ। ਸੁਸਾਇਟੀ ਵੱਲੋਂ ਸਮਾਜ ਸੇਵਕ ਡਾ.ਮੱਘਰ ਸਿੰਘ ਸੇਵਾ ਮੁਕਤ ਐੱਸ.ਐੱਮ.ਓ. ਦਾ ਸਨਮਾਨ ਕੀਤਾ ਗਿਆ। ਮੰਚ ਸੰਚਾਲਨ ਦੀ ਜ਼ਿੰਮੇਵਾਰੀ ਹਰਮੇਸ਼ ਮੇਸ਼ੀ ਨੇ ਨਿਭਾਈ।

**ਚੇਤਨਾ ਮਾਰਚ :** ਇਕਾਈ ਵੱਲੋਂ ਸ਼ਹੀਦ ਭਗਤ ਸਿੰਘ ਦੀ ਯਾਦ ਵਿੱਚ ਕੈਂਪਰ, ਰੋਗਲਾ, ਨਾਗਾਖੇੜ੍ਹੀ,ਲਾਡਬਨਜਾਰਾ ਖੁਰਦ ਕਲਾਂ, ਕਾਕੂਵਾਲਾ, ਕੜਿਆਲ, ਮੁਨਸ਼ੀ ਵਾਲਾ, ਸਿਗਲਾ ਤੇ ਸਮੂਰਾਂ ਆਦਿ ਪਿੰਡਾਂ ਵਿੱਚ ਚੇਤਨਾ ਮਾਰਚ ਕੀਤਾ ਗਿਆ ਜਿਹੜਾ ਦਿੜ੍ਹਬਾ ਦੇ ਗੀਤਾ ਭਵਨ ਵਿੱਚ ਸਮਾਪਤ ਹੋਇਆ। ਪਿੰਡ-ਪਿੰਡ ਲੋਕਾਂ ਨੂੰ ਸ਼ਹੀਦ ਭਗਤ ਸਿੰਘ ਦੀ ਸੋਚ ਦਾ ਸੁਨੇਹਾ ਦਿੱਤਾ ਗਿਆ। ਮਾਰਚ ਵਿੱਚ ਇਕਾਈ ਦੇ ਸਮੁੱਚੇ ਵਰਕਰਾਂ ਨੇ ਉਤਸ਼ਾਹ ਨਾਲ ਭਾਗ ਲਿਆ।

**ਹਰਮੇਸ਼ ਮੇਸ਼ੀ**

**ਜ਼ੋਨ ਬਠਿੰਡਾ :**

**ਬਠਿੰਡਾ ਇਕਾਈ :** ਇਸ ਇਕਾਈ ਵੱਲੋਂ ਪਿੰਡ ਦੌਲਾ ਦੇ ਸਰਕਾਰੀ ਹਾਈ ਸਕੂਲ ਵਿੱਚ ਤਰਕਸ਼ੀਲ ਪ੍ਰੋਗਰਾਮ ਕੀਤਾ ਗਿਆ ਜਿਸ ਵਿੱਚ ਕੁਲਵੰਤ ਸਿੰਘ ਨੇ ਜਾਦੂ ਦੇ ਸ਼ੋਅ ਵਿਖਾਏ ਤੇ ਇਸ ਪਿੱਛੇ ਕੰਮ ਕਰਦੇ ਕਾਰਣਾਂ ਨੂੰ ਸਪਸ਼ਟ ਕੀਤਾ। ਰਾਮ ਸਿੰਘ ਨਿਰਮਾਣ ਨੇ ਹਾਜ਼ਰ ਵਿਦਿਆਰਥੀਆਂ ਤੇ ਅਧਿਆਪਕਾਂ ਨੂੰ ਤਰਕਸ਼ੀਲ ਸੋਚ ਤੋਂ ਜਾਣੂੰ ਕਰਵਾਇਆ। ਸਕੂਲ ਮੁਖੀ ਨੇ ਤਰਕਸ਼ੀਲ ਵਿਚਾਰਾਂ ਨਾਲ ਨੇੜਤਾ ਦਰਸਾਉਂਦਿਆਂ ਤਰਕਸ਼ੀਲ ਮੈਗਜ਼ੀਨ ਦਾ ਲਾਈਫ਼ ਮੈਂਬਰਸ਼ਿਪ ਲਈ ਚੰਦਾ ਭਰਿਆ।

* **ਤਰਕਸ਼ੀਲ ਪ੍ਰੋਗਰਾਮ : ਫਰੀਦਕੋਟ ਕੋਟਲੀ :** ਬਠਿੰਡਾ ਇਕਾਈ ਵੱਲੋਂ ਇਸ ਪਿੰਡ ਵਿੱਚ ਮੇਲੇ ਤੇ ਤਰਕਸ਼ੀਲ ਸਟੇਜ਼ ਲਾ ਕੇ ਪ੍ਰੋਗਰਾਮ ਪੇਸ਼ ਕੀਤਾ ਗਿਆ। ਦਿਲਚਸਪ ਗੱਲ ਇਹ ਰਹੀ ਕਿ ਸਮਾਧ ਤੇ ਲੱਗਣ ਵਾਲੇ ਇਸ ਮੇਲੇ ਵਿੱਚ ਆਏ ਸ਼ਰਧਾਲੂਆਂ ਨੇ ਤਰਕਸ਼ੀਲ ਪ੍ਰੋਗਰਾਮ ਨੂੰ ਵੇਖਿਆ ਤੇ ਸਾਹਿਤ ਖਰੀਦਣ ਵਿੱਚ ਵੀ ਰੁਚੀ ਵਿਖਾਈ। ਪ੍ਰੋਗਰਾਮ ਵਿੱਚ ਰਾਮ ਸਿੰਘ ਨਿਰਮਾਣ, ਮਾਸਟਰ ਗਿਆਨ ਸਿੰਘ, ਬਲਵੀਰ ਸਿੰਘ, ਸੁਰਿੰਦਰ ਕੁਮਾਰ ਤੇ ਵਿਜੇ ਕੁਮਾਰ ਨੇ ਆਪਣਾ ਯੋਗਦਾਨ ਦਿੱਤਾ। ਪਿੰਡ ਦੀ ਸਭਾ ਤੇ ਸ਼ਹੀਦ ਭਗਤ ਸਿੰਘ ਯਾਦਗਾਰੀ ਲਾਇਬਰੇਰੀ ਬਠਿੰਡਾ ਨੇ ਵੀ ਸਹਿਯੋਗ ਦਿੱਤਾ।

* **ਪੁਸਤਕ ਪ੍ਰਦਰਸ਼ਨੀ :** ਇਕਾਈ ਵੱਲੋਂ ਬਠਿੰਡਾ ਵਿਖੇ ਲੱਗੇ ਮਾਲਵਾ ਫਾਊਂਡੇਸ਼ਨ ਵਿਰਾਸਤ ਮੇਲੇ ਤੇ ਰਾਜਿੰਦਰਾ ਕਾਲਿਜ ਵਿੱਚ ਨੈਸ਼ਨਲ ਬੁੱਕ ਟਰੱਸਟ ਵੱਲੋਂ ਲਗਾਏ ਪੁਸਤਕ ਮੇਲੇ ਵਿੱਚ ਤਰਕਸ਼ੀਲ ਸਾਹਿਤ ਦੀ ਪ੍ਰਦਰਸ਼ਨੀ ਲਗਾਈ ਗਈ।

* **ਸੈਮੀਨਾਰ :** ਇਕਾਈ ਵੱਲੋਂ ਟੀਚਰਜ਼ ਹੋਮ ਬਠਿੰਡਾ ਵਿਖੇ ਮਿੱਟੀ ਤੋਂ 'ਮਨੁੱਖ ਤੱਕ ਅਤੇ ਜੀਵ ਵਿਕਾਸ ਦਾ ਸਫ਼ਰ' ਅਤੇ 'ਮਾਦੇ ਵਿੱਚ ਚੇਤਨਾ ਕਿਵੇਂ ਪੈਦਾ ਹੋਈ' ਵਿਸ਼ਿਆਂ ਤੇ ਸੈਮੀਨਾਰ ਕਰਵਾਏ ਗਏ।

**ਰਾਮ ਸਿੰਘ ਨਿਰਮਾਣ**

**ਜ਼ੋਨ ਲੁਧਿਆਣਾ**

**ਮੰਗ ਪੱਤਰ ਸੌਂਪੇ :** ਸੂਬਾ ਕਮੇਟੀ ਦੇ ਫੈਸਲੇ ਅਨੁਸਾਰ 13 ਨਵੰਬਰ ਨੂੰ ਅੰਧਵਿਸ਼ਵਾਸ ਵਿਰੋਧੀ ਕਾਨੂੰਨ ਲਾਗੂ ਕਰਵਾਉਣ ਲਈ ਲੁਧਿਆਣਾ ਜਿਲ੍ਹੇ ਵਿੱਚ ਲੁਧਿਆਣਾ ਪੂਰਬੀ ਤੇ ਪੱਛਮੀ, ਪਾਇਲ, ਰਾਏਕੋਟ, ਖੰਨਾ, ਸਮਰਾਲਾ ਆਦਿ ਸਬ ਤਹਿਸੀਲਾਂ ਤੇ ਤਰਕਸ਼ੀਲ ਆਗੂਆਂ ਨੇ ਉੱਪ ਮੰਡਲ ਮੈਜਿਸਟ੍ਰੇਟਾਂ ਨੂੰ ਮੰਗ ਪੱਤਰ ਸੌਂਪ ਕੇ ਅੰਧ ਵਿਸ਼ਵਾਸਾਂ ਦੇ ਖ਼ਾਤਮੇ ਲਈ ਬਣੇ ਕਾਨੂੰਨ ਸਖ਼ਤੀ ਨਾਲ ਲਾਗੂ ਕਰਨ ਦੀ ਮੰਗ ਕੀਤੀ।

1. ਵਿਗਿਆਨ ਕਲਾ ਮੰਚ ਥਰੀਕੇ ਵਲੋਂ 10 ਅਕਤੂਬਰ 2007 ਨੂੰ ਪਿੰਡ ਥਰੀਕੇ (ਲੁਧਿਆਣਾ) ਵਿਖੇ ਸ਼ਹੀਦ ਭਗਤ ਸਿੰਘ ਦੇ 100ਵੇਂ ਜਨਮ ਦਿਨ ਨੂੰ ਸਮਰਪਿਤ ਤੀਸਰਾ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ ਜਿਸ ਵਿੱਚ ਲੋਕ ਕਲਾ ਮੰਚ ਮੰਡੀ ਮੁੱਲਾਂਪੁਰ ਦੀ ਟੀਮ ਵੱਲੋਂ ਨਾਟਕ 'ਮੈਂ ਫਿਰ ਆਵਾਂਗਾ' ਮਿੱਟੀ ਰੁਦਨ ਕਰੇ ਅਤੇ ਕੋਰੀਓਗ੍ਰਾਫੀ ਪ੍ਰਭਾਵਸ਼ਾਲੀ ਢੰਗ ਨਾਲ ਖੇਡੇ। ਸੁਸਾਇਟੀ ਦੇ ਸੂਬਾਈ ਜਥੇਬੰਦਕ ਮੁਖੀ ਮਾਸਟਰ ਰਾਜਿੰਦਰ ਭਦੌੜ ਨੇ ਆਪਣੀ ਪ੍ਰਭਾਵਸ਼ਾਲੀ ਤਕਰੀਰ ਰਾਹੀਂ ਲੋਕਾਂ ਨੂੰ ਵਹਿਮਾਂ ਭਰਮਾ ਚੋਂ ਨਿਕਲਣ ਲਈ ਪ੍ਰੇਰਿਆ। ਮੋਹਣਜੀਤ ਥਰੀਕੇ ਨੇ ਸਟੇਜ ਸਕੱਤਰ ਦੀ ਭੂਮਿਕਾ ਬਾਖੂਬੀ ਨਿਭਾਈ। ਹਰਚੰਦ ਸਿੰਘ ਅਤੇ ਬਿੱਟੂ ਥਰੀਕੇ ਨੇ ਮੇਲੇ ਨੂੰ ਨੇਪਰੇ ਚਾੜ੍ਹਨ 'ਚ ਪੂਰਨ ਸਹਿਯੋਗ ਦਿੱਤਾ।

2. 1 ਅਕਤੂਬਰ ਨੂੰ ਸ਼ਾਹਕੋਟ ਵਿਖੇ ਸੂਬਾ ਪੱਧਰੀ ਤਰਕਸ਼ੀਲ ਨਾਟਕ ਮੇਲੇ ਤੋਂ ਪ੍ਰਭਾਵਿਤ ਹੋ ਕੇ ਪ੍ਰਿਤਪਾਲ ਸਿੰਘ ਨੇ 'ਭੁਰਜੀ ਮਸ਼ੀਨ ਟੂਲਜ' ਲੁਧਿਆਣਾ ਵਿਖੇ 10 ਨਵੰਬਰ ਵਿਸ਼ਵਕਰਮਾ ਡੇ ਮੌਕੇ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਜਿਸ ਵਿੱਚ ਹਰਚੰਦ ਸਿੰਘ ਅਤੇ ਮੋਹਨਪ੍ਰੀਤ ਥਰੀਕੇ ਨੇ ਜਾਦੂ ਦੇ ਟ੍ਰਿੱਕ ਵਿਖਾ ਕੇ ਹਾਜ਼ਰ ਦਰਸ਼ਕਾਂ ਨੂੰ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਿਆ। ਇਸ ਮੌਕੇ ਅਮਰਜੀਤ ਸਿੰਘ ਭੁਰਜੀ ਅਤੇ ਪ੍ਰਿਤਪਾਲ ਸਿੰਘ ਵੱਲੋਂ ਬਹੁਤ ਸਾਰੇ ਵਰਕਰਾਂ ਦੇ ਤਰਕਸ਼ੀਲ ਮੈਗਜ਼ੀਨ ਦੇ ਚੰਦੇ ਭਰੇ ਗਏ।

3. 14 ਨਵੰਬਰ 2007 ਨੂੰ ਸੀਨੀਅਰ ਸੈਕੰਡਰੀ ਸਕੂਲ ਬੋਪਾਰਾਏ ਕਲਾਂ ਵਿਖੇ ਕਮਲ ਮੁੱਲਾਂਪੁਰ ਵਲੋਂ ਤਰਕਸ਼ੀਲ ਪ੍ਰੋਗਰਾਮ ਦਾ ਆਯੋਜਨ ਕੀਤਾ ਗਿਆ ਜਿਸ ਵਿੱਚ ਮੋਹਣਜੀਤ ਅਤੇ ਬਿੱਟੂ ਥਰੀਕੇ ਵਲੋਂ ਵਿਦਿਆਰਥੀਆਂ ਨੂੰ ਜਾਦੂ ਦੇ ਟ੍ਰਿਕ ਵਿਖਾ ਕੇ ਦੱਸਿਆ ਗਿਆ ਕਿ ਜਾਦੂ ਸਿਰਫ ਹੱਥ ਦੀ ਸਫਾਈ ਤੇ ਆਧਾਰਿਤ ਹੈ । ਹਰ ਘਟਨਾ ਪਿਛੇ ਕੋਈ ਨਾ ਕੋਈ ਕਾਰਣ ਹੁੰਦਾ ਹੈ।

**ਹਰਭਜਨ ਸਿੰਘ, ਲੁਧਿਆਣਾ।**

# ਤੁਹਾਡੇ ਹੁੰਗਾਰੇ

ਨਵੰਬਰ-ਦਸੰਬਰ ਦੇ ਅੰਕ ਵਿੱਚ ਮਨੁੱਖ ਅਤੇ ਸੁਪਨੇ, ਮੂਰਤੀ ਵਿਸਰਜਨ, ਸ਼ੋਰ ਪ੍ਰਦੂਸ਼ਣ, ਪੋਲੀਓ ਇਕ ਪਛੜ ਰਿਹਾ ਨਿਸ਼ਾਨਾ ਆਦਿ ਲੇਖ ਸਿੱਖਿਆ ਦਾਇਕ ਤੇ ਸਮਾਜ ਨੂੰ ਨਵੀਂ ਸੇਧ ਦੇਣ ਵਾਲੇ ਸਨ। ਤਰਕਸ਼ੀਲ ਰੌਸ਼ਨੀ ਦੀ ਕਿਰਨ ਦੇ ਸਮਾਨ ਹੈ। ਮੈਂ ਤਰਕਸ਼ੀਲ ਸੁਸਾਇਟੀ ਦਾ ਇਹ ਰਸਾਲਾ ਛਾਪਣ ਲਈ ਬੜਾ ਧੰਨਵਾਦੀ ਹਾਂ।

**ਅਮਨਦੀਪ ਸਿੰਘ (ਬੁਟਾਰੀ) ਅੰਮ੍ਰਿਤਸਰ**

ਨਵੰਬਰ ਦਸੰਬਰ 2007 ਅੰਕ ਵਿੱਚ ਹੇਮ ਰਾਜ ਸਟੈਨੋ ਦਾ ਲੇਖ 'ਰਾਮ ਸੇਤੂ ਵਿਵਾਦ' ਪੜ੍ਹਿਆ। ਬਿਲਕੁਲ ਠੀਕ ਲਿਖਿਆ ਹੈ ਕਿ ਇਸ ਦਾ ਫੈਸਲਾ ਵਿਗਿਆਨਕ ਨਜ਼ਰੀਏ ਤੋਂ ਲੋਕ ਹਿਤੈਸ਼ੀ ਹੋਣਾ ਚਾਹੀਦਾ ਹੈ। ਸਾਡੇ ਦੇਸ਼ ਲਈ ਲਾਹੇਵੰਦਾ ਹੋਵੇ, ਮਿਥਿਹਾਸਕ ਤੱਥਾਂ ਤੇ ਅਧਾਰਿਤ ਅਤੇ ਫ਼ਿਰਕੂ ਨਜ਼ਰੀਏ ਤੋਂ ਨਾ ਵੇਖਿਆ ਜਾਵੇ। 'ਰਾਮ ਸੇਤੂ' ਨਾਮ ਲੇਖਕ ਅਨੁਸਾਰ ਸੰਨ 2000 ਤੋਂ ਪਹਿਲਾਂ ਕੋਈ ਨਾਮ ਨਹੀਂ ਸੀ। ਲੇਖਕ ਦੀ ਇਹ ਧਾਰਨਾ ਗਲਤ ਹੈ। ਇਸ ਦੀ ਪੁਸ਼ਟੀ ਭਾਈ ਕਾਹਨ ਸਿੰਘ ਨਾਭਾ ਦੇ ਮਹਾਨ ਕੋਸ਼ ਤੋਂ ਹੁੰਦੀ ਹੈ। ਇਹ ਮਹਾਨ ਕੋਸ਼ ਭਾਈ ਸਾਹਿਬ ਦੀ ਪੰਦਰਾਂ ਸਾਲਾਂ ਦੀ ਘਾਲਣਾ ਉਪਰੰਤ ਸੰਨ 1926 ਵਿੱਚ ਤਿਆਰ ਕੀਤਾ ਗਿਆ ਸੀ। ਇਸ ਦੇ ਸਫਾ 1034 ਤੇ ਸ਼ਬਦ 'ਰਾਮਸੇਤੂ' ਅੱਗੇ ਵਿਆਖਿਆ ਇਸ ਤਰ੍ਹਾਂ ਹੈ : 'ਰਾਮ ਚੰਦਰ ਜੀ ਦਾ ਬਣਾਇਆ ਸਮੰਦ੍ਰ ਤੇ ਪੁਲ ਜਿਸ ਉਪਰ ਦੀ ਲੰਕਾ ਨੂੰ ਸੈਨਾ ਲੈ ਗਏ ਸਨ।'

ਫੁੱਟ ਨੋਟ:- ਪੁਰਾਣਾਂ ਵਿੱਚ ਵਿਸ਼ਕਰਮਾ ਦੇ ਪੁੱਤਰ ਨਲ ਦੁਆਰਾ ਇਸ ਪੁਲ ਦਾ ਬਣਿਆ ਲਿਖਿਆ ਹੈ। ਸੋ ਇਸ ਸ਼ਬਦ ਨੂੰ ਸਿਰਫ ਸੰਨ 2000 ਦੀ ਪੈਦਾਵਾਰ ਕਹਿਣਾ ਉਚਿਤ ਨਹੀਂ। ਆਪਣੀ ਗੱਲ ਨੂੰ ਸਾਰਥਕ ਦਰਸਾਉਣ ਲਈ ਦਲੀਲਾਂ ਦੀ ਕੋਈ ਘਾਟ ਨਹੀਂ। ਇਸੇ ਕੋਸ਼ ਵਿੱਚ ਸਫ਼ਾ 99 ਤੇ 'ਆਦਮ ਦਾ ਪੁਲ' ਦੱਸਿਆ ਹੈ। 'ਮਦਰਾਸ ਦੇ ਮਦੁਰਾ ਜਿਲੇ ਵਿੱਚ ਰਾਮੇਸ਼ਵਰ ਤੋਂ ਮਨਾਰ ਤੱਕ 17 ਮੀਲ ਲੰਬੀ ਪੁਲ ਦੇ ਅਕਾਰ ਦੀ, ਸਮੁੰਦਰ ਵਿੱਚ ਪਹਾੜ ਦੀ ਧਾਰਾ। ਇਸ ਕਥਨ ਅਨੁਸਾਰ, ਇਸ ਦੀ ਹੋਂਦ, ਮਨੁੱਖੀ ਹੋਂਦ ਤੋਂ ਵੀ ਪਹਿਲਾਂ ਪ੍ਰਕਿਰਤਕ ਹੀ ਹੈ। ਪਾਖੰਡੀ ਜੋਤਸ਼ੀਆਂ ਖਿਲਾਫ ਕਾਨੂੰਨੀ ਕਾਰਵਾਈ ਲਈ ਹਰਿੰਦਰ ਲਾਲੀ ਐਡਵੋਕੇਟ ਦੇ ਉਦਮ ਅਤਿ ਸ਼ਲਾਘਾਯੋਗ ਹਨ। ਕਹਿਣ ਨਾਲੋਂ ਕਰਨ ਵਾਲਾ ਜ਼ਿਆਦਾ ਮਹਾਨ ਹੁੰਦਾ ਹੈ। 'ਹੱਥੀ ਲਾਏ ਲਾਂਬੂ' ਸਿਰਲੇਖ ਹੇਠ ਜਾਣਕਾਰੀ ਕਾਫੀ ਲਾਭਕਾਰੀ ਹੈ।

**ਦਲਜੀਤ ਸਿੰਘ ਧਾਲੀਵਾਲ ਸੰਗਰੂਰ**

ਨਵੰਬਰ-ਦਸੰਬਰ ਦਾ ਭਰਪੂਰ ਜਾਣਕਾਰੀ ਦੇਣ ਵਾਲਾ ਗਿਆਨ ਦੀਆਂ ਰਿਸ਼ਮਾਂ ਵੰਡਣ ਵਾਲਾ ਅੰਕ ਪੜ੍ਹਦੇ ਦਿਲ ਨੂੰ ਸਕੂਨ ਮਿਲਿਆ। ਇਸ ਪੱਖੋਂ ਮੈਂ ਸਮੁੱਚੇ ਅੰਕ ਦਾ ਵਧਾਈ ਦੇਣ ਵਿੱਚ ਫ਼ਖ਼ਰ ਮਹਿਸੂਸ ਕਰ ਰਿਹਾ ਹਾਂ। ਮਿੰਨੀ ਕਹਾਣੀਆਂ ਤੇ ਕਾਵਿ-ਰਚਨਾਵਾਂ ਦਾ 'ਤਰਕਸ਼ੀਲ' ਦੀ ਪ੍ਰਤੀਨਿਧਤਾ ਕਰਨ ਵਿੱਚ ਸਫ਼ਲ ਕਹੀਆਂ ਜਾ ਸਕਦੀਆਂ ਹਨ। 3-4 ਮਿੰਨੀ ਕਹਾਣੀਆਂ ਤੇ ਕਵਿਤਾਵਾਂ ਨੂੰ ਹਰ ਅੰਕ ਵਿੱਚ ਸਥਾਨ ਦੇਣੀ ਦੀ ਖੇਚਲ ਕਰਿਆ ਕਰੋ। ਇੱਕ ਦੋ ਸਧਾਰਨ ਲੇਖ ਆਮ ਪਾਠਕਾਂ ਲਈ ਜੇ ਲੇਖਕਾਂ ਦੇ ਛਾਪ ਦਿਆ ਕਰੋ ਤਾਂ ਅੰਕ ਦੀ ਰੌਚਿਕਤਾ ਵਿੱਚ ਜਿੱਥੇ ਵਾਧਾ ਹੋਵੇਗਾ ਉਥੇ ਗਿਆਨ ਦਾ, ਸੂਝ ਬੂਝ ਦਾ ਘੇਰਾ ਹੋਰ ਵਿਸ਼ਾਲ ਹੋ ਜਾਏਗਾ।

**ਸੁੰਦਰਪਾਲ , ਜੈਤੋ (ਫਰੀਦਕੋਟ)**

ਨਵੰਬਰ-ਦਸੰਬਰ ਅੰਕ ਦਾ ਸਮੁੱਚਾ ਮੈਟਰ ਹੀ ਮਿਆਰੀ ਤੇ ਕਾਬਿਲ-ਏ-ਤਾਰੀਫ਼ ਸੀ। ਇਸ ਅੰਕ ਦੀ ਸੰਪਾਦਕੀ, ਰਾਮ ਸੇਤੂ ਵਿਵਾਦ, ਡਾ.ਦੀਪਤੀ ਦਾ ਲੇਖ, ਮੂਰਤੀ ਵਿਸਰਜਨ ਤੇ ਸ਼ਹੀਦ ਭਗਤ ਸਿੰਘ ਸਬੰਧੀ ਰਚਨਾਵਾਂ ਵਿੱਚ ਅਖ਼ੌਤੀ ਧਰਮ ਨਿਰਪੱਖ਼ਤਾ ਤੇ ਅਧਿਆਤਮਵਾਦ ਦੇ ਛਲਾਵੇ ਵਿੱਚ ਦੇਸ਼ ਦੀ ਜਨਤਾ ਨੂੰ ਗੁਮਰਾਹ ਕਰਕੇ ਲੁੱਟਣ ਵਾਲੇ ਸਾਮਰਾਜ ਪੱਖ਼ੀ ਸਿਆਸਤਦਾਨਾਂ ਤੇ ਫ਼ਿਰਕਾਪ੍ਰਸਤ ਤਾਕਤਾਂ ਦੇ ਹਥਕੰਡਿਆਂ ਨੂੰ ਨਿਡਰਤਾ ਤੇ ਨਿਰਪੱਖ਼ਤਾ ਨਾਲ ਉਜਾਗਰ ਕਰਨਾ ਬਹੁਤ ਵਧੀਆ ਲੱਗਾ। ਸੁਸਾਇਟੀ ਵੱਲੋਂ ਸ਼ੁਰੂ ਕੀਤਾ ਗਿਆ ਸੀਰੀਅਲ 'ਤਰਕ ਦੀ ਸਾਣ 'ਤੇ' ਬਹੁਤ ਹੀ ਵਧੀਆ ਉੱਦਮ ਹੈ ਜਿਹੜਾ ਸਮਾਜ ਨੂੰ ਸਹੀ ਸੇਧ ਦੇ ਰਿਹਾ ਹੈ।

**ਸੁਮੀਤ ਸਿੰਘ, ਅੰਮ੍ਰਿਤਸਰ**

ਤਰਕਸ਼ੀਲ ਮੈਗ਼ਜ਼ੀਨ ਦਾ ਹਰ ਅੰਕ ਨਵੀਂ ਜਾਣਕਾਰੀ ਲੈ ਕੇ ਆਉਂਦਾ ਹੈ। ਇਸ ਦੀ ਉਡੀਕ ਹਮੇਸ਼ਾ ਬਣੀ ਰਹਿੰਦੀ ਹੈ। ਨਵੰਬਰ ਦਸੰਬਰ ਦਾ ਅੰਕ ਵੀ ਬਹੁਤ ਪਸੰਦ ਆਇਆ। ਅੰਕ ਵਿੱਚ ਛਪੀਆਂ ਸਾਰੀਆਂ ਰਚਨਾਵਾਂ ਗਿਆਨ ਵਰਧਕ ਸਨ। ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਵੱਲੋਂ ਦੂਰਦਰਸ਼ਨ, ਜਲੰਧਰ ਤੇ ਪ੍ਰਸਾਰਿਤ ਕੀਤੇ ਜਾ ਰਹੇ ਸੀਰੀਅਲ 'ਤਰਕ ਦੀ ਸਾਣ 'ਤੇ' ਲਈ ਵਧਾਈ ਭੇਜਦੀ ਹਾਂ। ਸਚਮੁੱਚ ਹੀ ਇਹ ਇੱਕ ਸਰਾਹੁਣਯੋਗ ਉਪਰਾਲਾ ਹੈ। ਸੀਰੀਅਲ ਵਿੱਚ ਤਰਕਸ਼ੀਲ ਲਹਿਰ ਦੇ ਜਾਣੇ ਪਹਿਚਾਣੇ ਚਿਹਰਿਆਂ ਨੂੰ ਟੀ.ਵੀ. ਉੱਪਰ ਵੇਖ਼ ਕੇ ਬਹੁਤ ਖੁਸ਼ੀ ਹੋਈ।

**ਮਜਵੰਤ ਕੌਰ, ਲੱਖੇਵਾਲੀ**

ਨਵੰਬਰ-ਦਸੰਬਰ ਦੇ ਅੰਕ ਵਿੱਚ ਮਨੁੱਖ਼ ਅਤੇ ਸੁਪਨੇ, ਮੁਲਾਕਾਤ, ਮੂਰਤੀ ਵਿਸਰਜਨ ਆਦਿ ਰਚਨਾਵਾਂ ਬਹੁਤ ਪਸੰਦ ਆਈਆਂ। ਇਸ ਅੰਕ ਵਿੱਚ ਸੁਰਜੀਤ ਦੌਧਰ ਵੱਲੋਂ ਟੀ.ਵੀ. ਚੈਨਲਾਂ ਤੇ ਜੋਤਿਸ਼ ਦੇ ਫ਼ਰਾਡ ਦੀ ਪੇਸ਼ ਕੀਤੀ ਗਈ ਕਹਾਣੀ ਵੀ ਚੰਗੀ ਲੱਗੀ। ਅੱਜ ਦੇ ਦੌਰ ਵਿੱਚ ਜਦ ਰੋਜ਼ਾਨਾ ਸਵੇਰ ਸਾਰ ਲਗਭਗ ਸਾਰੇ ਟੀ.ਵੀ.ਚੈਨਲਾਂ ਤੇ ਜੋਤਿਸ਼ ਸਬੰਧੀ ਪ੍ਰੋਗਰਾਮ ਪੇਸ਼ ਕੀਤੇ ਜਾਂਦੇ ਹਨ, ਇਸ ਦੌਰ 'ਚ ਜੋਤਿਸ਼ ਦੇ ਫ਼ਰਾਡ ਬਾਰੇ ਪਾਠਕਾਂ ਨੂੰ ਜਾਗਰੂਕ ਕਰਨਾ ਹੋਰ ਵੀ ਜਰੂਰੀ ਬਣ ਜਾਂਦਾ ਹੈ।

**ਕੇ.ਸੀ. ਰੁਪਾਣਾ (ਮੁਕਤਸਰ)**

ਮੈਗ਼ਜ਼ੀਨ ਵਿੱਚ ਦਿਨੋ ਦਿਨ ਨਿਖ਼ਾਰ ਆ ਰਿਹਾ ਹੈ। ਇਸ ਅੰਕ ਵਿੱਚ ਸਰਗਰਮੀਆਂ ਸੰਖ਼ੇਪ ਕਰਕੇ ਉਹਨਾਂ ਦੀ ਥਾਂ ਹੋਰਨਾਂ ਰਚਨਾਵਾਂ ਨੂੰ ਦੇਣਾ ਚੰਗਾ ਲੱਗਾ। ਇਸ ਅੰਕ ਵਿੱਚ ਪ੍ਰੋ.ਰਾਓ ਨਾਲ ਕੀਤੀ ਗਈ ਮੁਲਾਕਾਤ ਵੀ ਬਹੁਤ ਵਧੀਆ ਰਹੀ ਕਿਉਂਕਿ ਅੱਜ ਦੇ ਯੁੱਗ ਵਿੱਚ ਨੌਜਵਾਨਾਂ ਨੂੰ ਵਿਗਿਆਨ ਨਾਲ ਜੋੜ ਕੇ ਸਮਾਜ ਤੇ ਦੇਸ਼ ਦੇ ਭਲੇ ਲਈ ਕਾਰਜ ਕਰਨਾ ਬਹੁਤ ਜਰੂਰੀ ਹੈ। ਆਖ਼ਰੀ ਪੰਨੇ ਤੇ ਟੀ.ਵੀ.ਸੀਰੀਅਲ ਸਬੰਧੀ ਛਪੀ ਤਸਵੀਰ ਤੇ ਜਾਣਕਾਰੀ ਮੈਗ਼ਜ਼ੀਨ ਦੀ ਦਿੱਖ਼ ਨੂੰ ਚਾਰ ਚੰਨ ਲਾਉਂਦੀ ਸੀ।

**ਕੁਲਦੀਪ ਮਾਣੂੰਕੇ, ਪ੍ਰਬੰਧ ਅਫ਼ਸਰ, ਮੋਗਾ**



ਕ੍ਰਿਸ਼ਨ ਬਰਗਾੜੀ ਨੂੰ ਯਾਦ ਕਰਦਿਆਂ...

6 ਅਕਤੂਬਰ 1957 — 20 ਜਨਵਰੀ 2002

ਸਿਆਸੀ-ਸੱਭਿਆਚਾਰਕ ਲਹਿਰਾਂ 'ਚ ਲੋਕ ਆਉਂਦੇ ਹਨ, ਚਲੇ ਜਾਂਦੇ ਹਨ। ਉਨ੍ਹਾਂ ਦਾ ਕੋਈ ਨਾਮ ਨਹੀਂ ਹੁੰਦਾ। ਉਹ ਟੁੱਟੇ ਤਾਰਿਆਂ ਵਾਂਗ ਇੱਕ ਛਿਣ ਲਈ ਚਮਕ ਕੇ ਸਦਾ ਲਈ ਅਲੋਪ ਹੋ ਜਾਂਦੇ ਹਨ। ਲੋਕ ਮਨਾਂ ਵਿੱਚ ਉਹਨਾਂ ਦੀ ਕੋਈ ਛਾਪ ਨਹੀਂ ਹੁੰਦੀ ਪਰ ਤਰਕਸ਼ੀਲ ਲਹਿਰ ਦਾ ਆਗੂ ਕ੍ਰਿਸ਼ਨ ਬਰਗਾੜੀ ਇਸ ਪੱਖੋਂ ਵਿਲੱਖਣ ਸੀ। ਬਹੁਤੇ ਆਪਣੇ ਪਰਿਵਾਰਕ ਅਤੇ ਪੇਸ਼ਾਵਰ ਰੁਝੇਵਿਆਂ 'ਚ ਸਮਾਂ ਕੱਢ ਕੇ ਸੁਸਾਇਟੀ ਲਈ ਕੰਮ ਕਰਦੇ ਹਨ। ਉਹ ਸੁਸਾਇਟੀ ਦੇ ਕੰਮ ਤੇ ਰੁਝੇਵਿਆਂ 'ਚੋਂ ਪਰਿਵਾਰ ਲਈ ਸਮਾਂ ਕੱਢਦਾ ਸੀ। ਉਹ ਇੱਕ ਕੁੱਲ-ਵਕਤੀ ਵਾਂਗ ਜੀਵਿਆ। ਉਹ ਤਰਕਸ਼ੀਲ ਲਹਿਰ ਨਾਲ ਉਦੇ ਹੋਇਆ। ਉਸਨੇ ਦੇਸ਼ ਵਿਦੇਸ਼ ਵਿੱਚ ਆਪਣਾ ਨਾਂ ਬਣਾਇਆ। ਉਹ ਕਿਸੇ ਕਾਲਿਜ ਵਿੱਚ ਨਹੀਂ ਗਿਆ ਤੇ ਨਾ ਹੀ ਯੂਨੀਵਰਸਿਟੀ 'ਚ ਪੜ੍ਹਿਆ ਪਰ ਆਪਣੀ ਘੱਟ ਵਿੱਦਿਅਕ ਯੋਗਤਾ ਨੂੰ ਉਸਨੇ ਆਪਣੇ ਬੌਧਿਕ ਵਿਕਾਸ ਵਿੱਚ ਰੋੜਾ ਨਹੀਂ ਬਣਨ ਦਿੱਤਾ। ਅੱਗ ਲੱਗਣ, ਰੋੜੇ ਡਿੱਗਣ ਤੇ ਕੱਪੜੇ ਕੱਟਣ ਵਰਗੀਆਂ ਰਹੱਸਮਈ ਘਟਨਾਵਾਂ ਪਿੱਛੇ ਕੰਮ ਕਰਦੇ ਮਨੁੱਖੀ ਹੱਥਾਂ ਨੂੰ ਬੁੱਝਣ, ਮਾਨਸਿਕ ਰੋਗੀਆਂ ਦੀ ਘੰਟਿਆਂ ਬੱਧੀ ਪੁੱਛ ਪੜਤਾਲ ਕਰਨ, ਉਹਨਾਂ ਦਾ ਵਿਸ਼ਵਾਸ ਜਿੱਤਣ ਤੇ ਮਨ ਦੀਆਂ ਡੂੰਘੀਆਂ ਪਰਤਾ ਨੂੰ ਫਰੋਲਣ 'ਚ ਉਸਨੂੰ ਕਮਾਲ ਦੀ ਮੁਹਾਰਤ ਸੀ। ਉਸਨੇ ਦੋ ਦਹਾਕਿਆਂ ਦੀ ਸਰਗਰਮ ਪ੍ਰਤੀਬੱਧ ਜ਼ਿੰਦਗੀ ਤਰਕਸ਼ੀਲ ਲਹਿਰ ਦੇ ਲੇਖੇ ਲਾਈ ਅਤੇ ਲਹਿਰ ਉਸਨੂੰ ਅਮਰ ਕਰ ਦਿੱਤਾ। ਅੱਜ ਉਹ ਸਾਡੇ ਵਿੱਚ ਨਹੀਂ ਹੈ ਪਰ ਆਪਣੇ ਅਰਥ-ਭਰਪੂਰ ਕੰਮਾਂ ਕਰਕੇ ਤਰਕਸ਼ੀਲ ਲਹਿਰ ਦੇ ਅਕਾਸ਼ ਵਿੱਚ ਧਰੁਵ ਤਾਰੇ ਵਾਂਗ ਚਮਕਦਾ ਰਹੇਗਾ।

*...ਅਦਾਰਾ ਤਰਕਸ਼ੀਲ*

ਕ੍ਰਿਸ਼ਨ ਬਰਗਾੜੀ ਦੀ ਸਲਾਨਾ ਬਰਸੀ ਦੇ ਮੌਕੇ 'ਤੇ ਮਸ਼ਵਰਾ ਕੇਂਦਰ, ਬਰਗਾੜੀ ਵਿਖੇ 20 ਜਨਵਰੀ 2008 ਨੂੰ ਫਰੀ ਮੈਡੀਕਲ ਕੈਂਪ ਲਗਾਇਆ ਜਾ ਰਿਹਾ ਹੈ।

**ਮੁੱਖ ਪੰਨੇ ਦਾ ਚਿੱਤਰ :**

ਯੂ.ਐੱਸ.ਏ. ਦੇ ਹਵਾਈ ਟਾਪੂ ਦੇ ਵਾਲੋਕੈਨਿਕ ਨੈਸ਼ਨਲ ਪਾਰਕ ਵਿਚਲੇ ਕਲਾਓ ਜਵਾਲਾਮੁਖੀ ਦੇ ਪੂਓ ਕਰੇਟਰ ਵਿੱਚ ਖੌਲ੍ਹਦੇ ਲਾਵੇ ਦੀ ਤਸਵੀਰ, ਜਿਸ ਵਿੱਚੋਂ 1983 'ਚ ਲਾਵਾ ਨਿਕਲਣਾ ਸ਼ੁਰੂ ਹੋਇਆ।

## ਤਤਕਰਾ



**ਮਾਘੀ ਮੇਲੇ 'ਤੇ ਤਰਕਸ਼ੀਲ ਕਾਨਫ਼ਰੰਸ**

13, 14, 15 ਜਨਵਰੀ ਨੂੰ ਮੁਕਤਸਰ ਵਿਖੇ ਮੇਲੇ 'ਤੇ ਤਿੰਨ ਦਿਨਾਂ ਤਰਕਸ਼ੀਲ ਕਾਨਫਰੰਸ ਕੀਤੀ ਜਾਵੇਗੀ ਜਿਸ ਵਿੱਚ ਨਾਟਕ, ਗੀਤ-ਸੰਗੀਤ ਅਤੇ ਉਸਾਰੂ ਪ੍ਰੋਗਰਾਮ ਪੇਸ਼ ਕੀਤੇ ਜਾਣਗੇ। ਤਰਕਸ਼ੀਲ ਸਾਹਿਤ ਦੇ ਸਟਾਲ ਲਾਏ ਜਾਣਗੇ।

ਸੰਪਰਕ : 99150 81905, 9417362085

ਜਿਲਦ ਨੰ: 7 ਰਜਿ ਨੰ: PUNPUN/2002/5393 ਅੰਕ : 1

# ਤਰਕਸ਼ੀਲ ਟੀ.ਵੀ. ਸੀਰੀਅਲ 'ਤਰਕ ਦੀ ਸਾਣ 'ਤੇ'

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਵੱਲੋਂ ਆਪਣੇ ਢਾਈ ਦਹਾਕਿਆਂ ਦੇ ਸਫ਼ਰ ਦੌਰਾਨ ਕੀਤੇ ਕਾਰਜਾਂ ਤੇ ਆਧਾਰਿਤ ਕਥਿਤ ਭੂਤਾਂ-ਪ੍ਰੇਤਾਂ, ਰਹੱਸਮਈ ਘਟਨਾਵਾਂ, ਅਖ਼ੌਤੀ ਚਮਤਕਾਰਾਂ ਤੇ ਪੁਨਰ ਜਨਮ ਦੇ ਕਿੱਸਿਆਂ ਤੇ ਆਧਾਰਿਤ ਤਿਆਰ ਕੀਤੇ ਗਏ ਟੀ.ਵੀ.ਸੀਰੀਅਲ ਦਾ ਪ੍ਰਸਾਰਣ ਦੂਰ ਦਰਸ਼ਨ ਜਲੰਧਰ ਤੇ ਹਰ ਬੁੱਧਵਾਰ ਸ਼ਾਮ ਸਾਢੇ 6 ਵਜੇ ਹੋ ਰਿਹਾ ਹੈ। ਇਸ ਸੀਰੀਅਲ ਦਾ ਸਭ ਵਰਗਾਂ ਦੇ ਲੋਕਾਂ ਵੱਲੋਂ ਭਰਵਾਂ ਸਵਾਗਤ ਕੀਤਾ ਜਾ ਰਿਹਾ ਹੈ। ਹੁਣ ਤੱਕ ਆਈਆਂ ਪੰਜ ਕਿਸ਼ਤਾਂ ਦਾ ਲੋਕਾਂ ਉੱਪਰ ਵਧੀਆ ਪ੍ਰਭਾਵ ਪਿਆ ਹੈ। ਅੱਜ ਦੇ ਦੌਰ ਵਿੱਚ ਜਦ ਇਲੈੱਕਟ੍ਰਾਨਿਕ ਮੀਡੀਆ ਰਾਹੀਂ ਲੋਕਾਂ ਨੂੰ ਜਨਮਾਂ ਕਰਮਾਂ ਦਾ ਪਾਠ ਪੜ੍ਹਾਇਆ ਜਾ ਰਿਹਾ ਹੈ ਤਾਂ ਅਜਿਹੇ ਸਮੇਂ ਵਿੱਚ 'ਤਰਕ ਦੀ ਸਾਣ 'ਤੇ' ਵਰਗੇ ਸੀਰੀਅਲ ਦੀ ਬਹੁਤ ਲੋੜ ਸੀ। ਵਿਸ਼ੇ ਪੱਖੋਂ ਸੀਰੀਅਲ ਇਸ ਲਈ ਨਿਵੇਕਲਾ ਹੈ ਕਿ ਹੁਣ ਤੱਕ ਟੀ.ਵੀ.ਸੀਰੀਅਲਾਂ ਤੇ ਫ਼ਿਲਮਾਂ ਵਿੱਚ ਜਿਹੜੇ ਇਸ ਤਰ੍ਹਾਂ ਦੇ ਨਾਟਕ ਜਾਂ ਕਹਾਣੀਆਂ ਆਉਂਦੀਆਂ ਸਨ ਉਹਨਾਂ ਵਿੱਚ ਭੂਤਾਂ-ਪ੍ਰੇਤਾਂ ਤੇ ਹੋਰ ਰਹੱਸਮਈ ਕੇਸਾਂ ਵਿੱਚ ਕਥਿਤ ਗੈਬੀ ਸ਼ਕਤੀਆਂ ਦੀ ਹੋਂਦ ਨੂੰ ਸਾਬਤ ਕੀਤਾ ਜਾਂਦਾ ਸੀ ਪ੍ਰੰਤੂ ਇਹ ਸੀਰੀਅਲ ਸੱਚਾਈ ਲੋਕਾਂ ਸਾਹਮਣੇ ਲੈ ਕੇ ਆ ਰਿਹਾ ਹੈ। ਹੁਣ ਤੱਕ ਆਈਆਂ ਕਿਸ਼ਤਾਂ ਵਿੱਚ ਅਚਾਨਕ ਰੋੜੇ ਵੱਜਣ ਦੀਆਂ ਘਟਨਾਵਾਂ, ਪੁਨਰ ਜਨਮ ਦੇ ਫ਼ਰਾਡ ਤੇ ਆਟੇ 'ਚ ਰੰਗ ਪੈਣ ਦੇ ਰਹੱਸ ਨੂੰ ਦਰਸ਼ਕਾਂ ਸਾਹਮਣੇ ਖੋਲ੍ਹਿਆ ਗਿਆ ਹੈ। ਇਹ ਸੀਰੀਅਲ ਵੇਖ ਕੇ ਦਰਸ਼ਕਾਂ ਵਿੱਚ ਤਰਕ ਨਾਲ ਸੋਚਣ ਦੀ ਪ੍ਰਵਿਰਤੀ ਪੈਦਾ ਹੋ ਰਹੀ ਹੈ। ਸੀਰੀਅਲ ਦਾ ਉਸਾਰੂ ਪ੍ਰਭਾਵ ਇਹ ਪੈ ਰਿਹਾ ਹੈ ਕਿ ਦਰਸ਼ਕ ਹੁਣ ਸਮਾਜ 'ਚ ਵਾਪਰਦੀਆਂ ਅਜਿਹੀਆਂ ਘਟਨਾਵਾਂ ਸਬੰਧੀ ਅੰਧ ਵਿਸ਼ਵਾਸਾਂ ਦੇ ਮੁਕਾਬਲੇ ਤਰਕ ਨਾਲ ਸੋਚਣ ਲੱਗੇ ਹਨ। ਸੀਰੀਅਲ ਦੇ ਵਿਸ਼ੇ ਤੇ ਲੋੜ ਪੱਖੋਂ ਇਸ ਤੇ ਉਂਗਲ ਨਹੀਂ ਰੱਖੀ ਜਾ ਸਕਦੀ ਪ੍ਰੰਤੂ ਕਲਾ ਪੱਖੋਂ ਕੁਝ ਊਣਤਾਈਂ ਜਾਪਦੀ ਹੈ। ਪਾਤਰਾਂ ਦੀ ਅਦਾਕਾਰੀ ਸਮੇਂ ਡਾਇਲਾਗ ਤੇ ਦ੍ਰਿਸ਼ਾਂ ਦੀ ਸੰਪਾਦਨਾ ਧਿਆਨ ਦੀ ਮੰਗ ਕਰਦੀ ਹੈ। ਟਾਈਟਲ ਗੀਤ ਦੀ ਸ਼ਬਦਾਵਲੀ ਤੇ ਗਾਇਕੀ ਦਾ ਮਿਆਰ ਚੋਟੀ ਦਾ ਹੈ ਪਰ ਸੰਗੀਤ ਕੁਝ ਫ਼ਿੱਕਾ ਜਾਪਦਾ ਹੈ। ਜੇਕਰ ਟਾਈਟਲ ਗੀਤ ਦੇ ਬੋਲ ਦ੍ਰਿਸ਼ਾਂ ਵਿੱਚ ਕਿਤੇ ਫਿੱਟ ਕਰ ਦਿੱਤੇ ਜਾਣ ਤਾਂ ਸੋਨੇ ਤੇ ਸੁਹਾਗੇ ਵਾਲੀ ਗੱਲ ਹੋਵੇਗੀ। ਉਂਜ ਸਮੁੱਚੀ ਪੇਸ਼ਕਾਰੀ ਲਈ ਸੀਰੀਅਲ ਲਿਖਣ, ਤਿਆਰ ਕਰਨ ਤੇ ਪੇਸ਼ ਕਰਨ ਵਾਲੇ ਕਾਮੇ ਵਧਾਈ ਦੇ ਹੱਕਦਾਰ ਹਨ।

ਏਧਰੋਂ-ਓਧਰੋਂ :

➢ 21 ਨਵੰਬਰ 2007, ਸੀਰੀਅਲ ਦੀ ਸ਼ੁਰੂਆਤ ਦਾ ਪਹਿਲਾ ਦਿਨ ਸੀ। ਸੀਰੀਅਲ ਵੇਖਣ ਲਈ ਲੋਕਾਂ ਨੂੰ ਪ੍ਰੇਰਿਤ ਕਰਨ ਵਾਸਤੇ ਤਰਕਸ਼ੀਲਾਂ ਨੇ ਰਾਜ ਭਰ ਵਿੱਚ ਆਪਣੇ ਤੌਰ ਤੇ ਸਾਰਥਿਕ ਯਤਨ ਜੁਟਾਏ। ਪ੍ਰੈੱਸ ਦੇ ਵੱਡੇ ਹਿੱਸੇ ਨੇ ਆਪਣੇ ਵੱਲੋਂ ਸੀਰੀਅਲ ਦੇ ਪ੍ਰਚਾਰ ਪਸਾਰ ਲਈ ਹਾਂ ਪੱਖੀ ਯੋਗਦਾਨ ਪਾਇਆ। ਅਖ਼ਬਾਰਾਂ ਦੇ ਨਾਲ-ਨਾਲ ਪਿੰਡਾਂ ਦੀਆਂ ਸੱਥਾਂ, ਗਲੀ-ਮੁਹੱਲਿਆਂ ਤੇ ਸਕੂਲਾਂ ਕਾਲਜਾਂ ਦੀਆਂ ਸਵੇਰ ਦੀਆਂ ਸਭਾਵਾਂ ਵਿੱਚ ਸੀਰੀਅਲ ਦੀ ਚਰਚਾ ਛਿੜੀ। ਲਹਿਰ ਦੇ ਸਮਰਥਕ ਇੱਕ ਅਧਿਆਪਕ ਸੱਜਣ ਨੇ ਦੱਸਿਆ ਕਿ ਉਸ ਨੇ 39 ਸਕੂਲਾਂ ਦੀਆਂ ਸਵੇਰ ਦੀਆਂ ਸਭਾਵਾਂ ਵਿੱਚ ਬੱਚਿਆਂ ਤੇ ਅਧਿਆਪਕਾਂ ਤੱਕ ਵੀ ਸੀਰੀਅਲ ਸਬੰਧੀ ਜਾਣਕਾਰੀ ਪਹੁੰਚਾ ਦਿੱਤੀ। ਪਹਿਲੀ ਕਿਸ਼ਤ ਆਉਣ ਨਾਲ ਹੀ ਤਰਕਸ਼ੀਲਾਂ ਦੇ ਉੱਦਮ ਸਬੰਧੀ ਚਰਚਾ ਛਿੜ ਗਈ।

➢ ਦੁਆਬੇ ਦੇ ਇੱਕ ਛੋਟੇ ਜਿਹੇ ਪਿੰਡ ਵਿੱਚ ਸੀਰੀਅਲ ਆਉਣ ਤੋਂ ਪਹਿਲਾਂ ਆਂਢ ਗੁਆਂਢ ਵਿੱਚ ਆਪਣੇ ਆਪ ਹੀ ਸੁਨੇਹੇ ਲਗਾਏ ਜਾ ਰਹੇ ਸਨ। ਵਿਦਿਆਰਥੀਆਂ ਵਿੱਚ ਸੀਰੀਅਲ ਵੇਖਣ ਪ੍ਰਤੀ ਵਿਸ਼ੇਸ਼ ਰੁਚੀ ਵੇਖਣ ਨੂੰ ਮਿਲੀ।

➢ ਪਿੰਡ 'ਚ ਕੰਮ ਕਰਦੇ ਇੱਕ ਡਾਕਟਰ ਨੇ ਦੱਸਿਆ ਕਿ ਉਂਜ ਤਾਂ ਉਸ ਕੋਲ ਟੈਲੀਵੀਜ਼ਨ ਵੇਖਣ ਦਾ ਸਮਾਂ ਨਹੀਂ ਹੁੰਦਾ ਪਰ ਫਿਰ ਵੀ ਉਹ ਤਰਕਸ਼ੀਲਾਂ ਦਾ ਲੜੀਵਾਰ ਕਿਵੇਂ ਨਾ ਕਿਵੇਂ ਸਮਾਂ ਕੱਢ ਕੇ ਜਰੂਰ ਵੇਖਦਾ ਹੈ। ਉਸ ਨੇ ਆਖਿਆ ਕਿ ਪੰਜਾਬੀ ਵਿੱਚ ਏਨਾ ਚੰਗਾ ਤੇ ਸਿੱਖਿਆਦਾਇਕ ਸੀਰੀਅਲ ਉਸ ਨੇ ਪਹਿਲੀ ਵਾਰ ਵੇਖਿਆ ਹੈ।

➢ 'ਉਂਜ ਤਾਂ ਗਾਹੇ-ਬਗਾਹੇ ਅਸੀਂ ਤਰਕਸ਼ੀਲਾਂ ਦੇ ਯਤਨਾਂ ਤੇ ਲੋਕ ਹਿਤੂ ਕਾਰਜਾਂ ਨੂੰ ਆਪਣੇ ਅਖ਼ਬਾਰ ਰਾਹੀਂ ਖ਼ਬਰਾਂ ਜਾਂ ਹੋਰ ਰਚਨਾਵਾਂ ਦੇ ਰੂਪ ਵਿੱਚ ਛਾਪਦੇ ਰਹਿੰਦੇ ਹਾਂ ਪਰ ਤੁਹਾਡਾ ਟੀ.ਵੀ.ਸੀਰੀਅਲ ਸਚਮੁੱਚ ਹੀ ਲੋਕਾਂ ਲਈ ਪ੍ਰੇਰਨਾਦਾਇਕ ਸਾਬਤ ਹੋ ਰਿਹਾ ਹੈ ਜਿਸ ਦੇ ਆਉਣ ਵਾਲੇ ਸਮੇਂ ਵਿੱਚ ਹਾਂ ਪੱਖੀ ਨਤੀਜੇ ਸਾਹਮਣੇ ਆਉਣਗੇ।' ਇੱਕ ਪੱਤਰਕਾਰ ਸੱਜਣ ਤਰਕਸ਼ੀਲ ਆਗੂ ਨੂੰ ਆਖ ਰਿਹਾ ਸੀ।

➢ ਰਾਜ ਭਰ ਵਿੱਚ ਸੀਰੀਅਲ ਸਬੰਧੀ ਤਰਕਸ਼ੀਲ ਲਹਿਰ ਦੇ ਆਗੂਆਂ ਤੇ ਵਰਕਰਾਂ ਨੂੰ ਪ੍ਰਸ਼ੰਸ਼ਾ ਤੇ ਸਰਾਹਨਾ ਭਰੇ ਫ਼ੋਨ ਆਏ। ਲੇਖ਼ਕਾਂ, ਕਲਾਕਾਰਾਂ ਤੇ ਬੁੱਧੀਜੀਵੀਆਂ ਨੇ ਵੀ ਇਸ ਦਾ ਨੋਟਿਸ ਲਿਆ ਤੇ ਇਸ ਕਾਰਜ ਨੂੰ ਜਾਰੀ ਰੱਖਣ ਲਈ ਆਖਿਆ ਪਰ ਤਰਕਸ਼ੀਲਤਾ ਦੇ ਪਸਾਰ ਦਾ ਕਾਰਣ ਸਮਾਜ ਦਾ ਭਲਾ ਚਾਹੁਣ ਵਾਲੇ ਸਭਨਾਂ ਲੋਕਾਂ ਦਾ ਸਾਂਝਾ ਹੈ।

*...ਕਰਮਜੀਤ ਸਰਕੁੱਲਾਂਪੁਰੀ*

If undelivered please return to :

**Tarksheel**

**Tarksheel Bhawan, Tarksheel Chowk, Sanghera Bye Pass, BARNALA-148101 Post Box No. 55**

BOOK POST
(Printed Matter)

TO ____________________